ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼



# ਤਰਕਸ਼ੀਲ

ਸਤੰਬਰ-ਅਕਤੂਬਰ 2011

15/-

**ਅੰਦਰ ਪੜ੍ਹੋ:**

- ਮਾਇਆਵਾਦ
- ਪੰਜਾਬੀ ਭਾਈਚਾਰਾ ਤੇ ਧਰਮ
- ਧਰਮ ਤੇ ਕਾਨੂੰਨ
- ਦਿਮਾਗ ਸਿਮਰਤੀ ਕੇਂਦਰ

5
ਮਹਾਂਸਾਗਰ

65000000
ਵਰਗਮੀਲ

368105500
ਟਨ ਆਕਸੀਜਨ



16000 ਤੋਂ ਵੱਧ ਕਿਸਮ ਦੇ ਪੌਦੇ



2356 ਕਿਸਮ ਦੀਆਂ ਮੱਛੀਆਂ

ਜੇਕਰ ਤੁਸੀਂ ਪੈਸੇ ਨੂੰ ਆਪਣਾ ਨੌਕਰ ਨਹੀਂ ਬਣਾਉਂਦੇ ਤਾਂ ਉਹ ਤੁਹਾਡਾ ਮਾਲਕ ਬਣ ਜਾਂਦਾ ਹੈ ... ਜਪਾਨੀ ਕਹਾਵਤ

## ਧੰਨ ਵਿਗਿਆਨੀਆਂ ਕਮਾਈਆਂ ਤੇਰੀਆਂ

ਹਰਪਿੰਦਰਜੀਤ
ਚੂਹੜਚੱਕ

ਧੰਨ ਵਿਗਿਆਨੀਆਂ ਕਮਾਈਆਂ ਤੇਰੀਆਂ
ਮੈਂ ਕਿੰਨੀਆਂ ਕੁ ਦੱਸਾਂ ਵਡਿਆਈਆਂ ਤੇਰੀਆਂ
ਇੰਜਣ ਬਣਾ ਕੇ ਪਹੀਏ ਨਾਲ ਤੂੰ ਲਗਾਇਆ
ਘੰਟਿਆਂ ਦਾ ਪੈਂਡਾਂ ਮਿੰਟਾਂ ਵਿੱਚ ਤੂੰ ਮੁਕਾਇਆ
ਬਿਜਲੀ ਬਣਾ ਕੇ ਜਦੋਂ ਬਲਬ ਜਗਾਇਆ
ਸਾਰਾ ਜਗ ਦੇਖੇ ਰੌਸ਼ਨਾਈਆਂ ਤੇਰੀਆਂ
ਧੰਨ ਵਿਗਿਆਨੀਆਂ...

ਅੱਜ ਲੋਕੀਂ ਜਿਹੜੇ ਸਾਇੰਸ ਨੂੰ ਮਾੜਾ ਆਖਦੇ
ਖੋਜਾਂ ਤੇਰੀਆਂ ਦਾ ਮਾਣਦੇ ਆਨੰਦ ਜਾਪਦੇ
ਅੱਖ ਖੁੱਲ੍ਹਦੀ ਸਵੇਰੇ, ਸੌਣ ਲੱਗਿਆਂ ਹਨੇਰੇ
ਚੀਜ਼ਾਂ ਪੂਰਾ ਦਿਨ ਵਰਤਾਂ ਬਣਾਈਆਂ ਤੇਰੀਆਂ
ਧੰਨ ਵਿਗਿਆਨੀਆਂ...

ਬੰਦਾ ਭੇਜੇ ਅਸਮਾਨੀ, ਜਹਾਜ਼ ਰਾਕਟ ਬਣਾ ਕੇ
ਕਦੇ ਧਰਤੀ ਥੱਲੇ ਟਰੇਨ ਮੈਟਰੋ ਚਲਾ ਕੇ
ਕਦੇ ਪਾਣੀਆਂ ਦੇ ਵਿੱਚ ਪਣ-ਡੁੱਬੀਆਂ ਬਣਾ ਕੇ
ਮਾਣ ਆਪਣਾ ਅਤੇ ਰੁਤਬਾ ਤੂੰ ਸਾਇੰਸ ਦਾ ਵਧਾ ਕੇ
ਤਾਹੀਓਂ ਲੱਖਾਂ ਜਾਨਾਂ ਹੋਈਆਂ ਕਰਜ਼ਾਈਆਂ ਤੇਰੀਆਂ
ਧੰਨ ਵਿਗਿਆਨੀਆਂ...

ਨੀਂਦ ਕਰਕੇ ਹਰਾਮ ਜੇ ਤੂੰ ਕਰਦਾ ਨਾ ਖੋਜਾਂ
ਹਰਪਿੰਦਰਜੀਤ ਆਖੇ ਜੱਗ ਮਾਣਦਾ ਨਾ ਮੌਜਾਂ
ਪਿੰਡ ਚੂਹੜ ਚੱਕ ਵਿਖੇ ਤੇਰੇ ਬਾਰੇ ਕੁਝ ਲਿਖੇ
ਕਾਗਜ਼, ਕਲਮ ਤੇ ਦਿੱਤੀਆਂ ਸਿਆਹੀਆਂ ਤੇਰੀਆਂ
ਧੰਨ ਵਿਗਿਆਨੀਆਂ ਕਮਾਈਆਂ ਤੇਰੀਆਂ
ਮੈਂ ਕਿੰਨੀਆਂ ਕੁ ਦੱਸਾਂ ਵਡਿਆਈਆਂ ਤੇਰੀਆਂ

# 94633 23818

## ਤਤਕਰਾ



### ਗਾਂਧੀਗਿਰੀ

ਲੋਕ ਭ੍ਰਿਸ਼ਟਾਚਾਰ ਦੇ ਖਾਤਮੇ ਲਈ ਸਾਂਸਦਾਂ ਦੇ ਘਰਾਂ ਮੂਹਰੇ ਭਜਨ-ਕੀਰਤਨ ਕਰਨ- ਇੱਕ ਖ਼ਬਰ








### ਪਾਸ਼ ਯਾਦਗਾਰੀ ਸਮਾਰੋਹ

ਯੁੱਗ ਕਵੀ ਪਾਸ਼ ਦੇ ਜਨਮ ਦਿਵਸ (ਕਵਿਤਾ ਦਿਵਸ) ਨੂੰ ਸਮਰਪਿਤ 23ਵਾਂ ਪਾਸ਼ ਯਾਦਗਾਰੀ ਸਾਹਿਤਕ ਸਮਾਗਮ ਅਤੇ ਕਵੀ ਦਰਬਾਰ 11 ਸਤੰਬਰ 2011 (ਐਤਵਾਰ) ਨੂੰ ਸਵੇਰੇ 11 ਵਜੇ ਅੰਬੇਡਕਰ ਭਵਨ, ਫਿਰੋਜ਼ਪੁਰ ਰੋਡ, ਮੋਗਾ ਵਿਖੇ ਕਰਵਾਇਆ ਜਾ ਰਿਹਾ ਹੈ। ਸਾਰਿਆਂ ਨੂੰ ਪਹੁੰਚਣ ਦਾ ਖੁੱਲ੍ਹਾ ਸੱਦਾ ਹੈ।

ਉਡੀਕਵਾਨ : ਪਾਸ਼ ਯਾਦਗਾਰੀ ਕੌਮਾਂਤਰੀ ਟਰੱਸਟ

**ਮੁੱਖ ਪੰਨੇ ਦਾ ਚਿੱਤਰ:** ਸਮੁੰਦਰ ਦੀ ਥਾਹ

### ਟੀ.ਵੀ. ਸੀਰੀਅਲ

ਅੰਧ ਵਿਸ਼ਵਾਸਾਂ ਦੇ ਖਾਤਮੇ ਅਤੇ ਵਿਗਿਆਨਕ ਸੋਚ ਦੇ ਪ੍ਰਸਾਰ ਲਈ ਟੀ.ਵੀ. ਸੀਰੀਅਲ **'ਤਰਕ ਦੀ ਸਾਣ 'ਤੇ'** ਹਰ ਸ਼ੁੱਕਰਵਾਰ ਰਾਤ 8 ਵਜੇ ਟਾਈਮ ਟੀ.ਵੀ. (ਚੜ੍ਹਦੀ ਕਲਾ) 'ਤੇ ਪ੍ਰਸਾਰਿਤ ਕੀਤਾ ਜਾ ਰਿਹਾ ਹੈ।

*... ਸੂਬਾ ਕਮੇਟੀ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)*

➢ ਤੁਸੀਂ ਪੈਸੇ ਨਾਲ ਬੈੱਡ ਖਰੀਦ ਸਕਦੇ ਹੋ ਪਰ ਨੀਂਦ ਨਹੀਂ।
➢ ਪੈਸੇ ਨਾਲ ਕਿਤਾਬਾਂ ਖਰੀਦੀਆਂ ਜਾ ਸਕਦੀਆਂ ਹਨ, ਵਿਵੇਕ ਨਹੀਂ।

*ਅਗਿਆਤ*

***ਮੁੱਖ ਸੰਪਾਦਕ :***
ਅਵਤਾਰ ਗੋਂਦਾਰਾ
(98552-05818)
**gondarasa@yahoo.com**

***ਸਹਿ-ਸੰਪਾਦਕ :***
ਰਾਮ ਸਵਰਨ ਲੱਖੇਵਾਲੀ
(94173-62085)
**ramswarn@gmail.com**
ਸੁਖਵਿੰਦਰ ਬਾਗਪੁਰ
(94174-27538)
**tarkshil@yahoo.co.in**

***ਸਲਾਹਕਾਰ :***
ਵਿਜੈ ਬੰਬੇਲੀ
ਜਸਵੰਤ ਮੁਹਾਲੀ
ਜਸਵੀਰ ਮੋਰੋਂ

***ਵਿਦੇਸ਼ੀ ਪ੍ਰਤੀਨਿਧ :***
ਅਵਤਾਰ ਗਿੱਲ ਕੈਨੇਡਾ

***ਮੁੱਖ ਪ੍ਰਬੰਧਕ :***
ਜਸਵੰਤ ਜੀਰਖ਼ (98151-69825)

**ਚੰਦੇ**

| | |
|---|---|
| **ਸਲਾਨਾ** | **80 ਰੁਪਏ** |
| **ਵਿਦੇਸ਼** | **1000 ਰੁਪਏ** |

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

ਚੰਦੇ ਤੇ ਸਹਾਇਤਾ ਭੇਜਣ ਲਈ
ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ:
0044000100282234

**ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ:**
ਮੁੱਖ ਦਫ਼ਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਕ
ਬਰਨਾਲਾ (ਪੰਜਾਬ) -148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

<u>ਸੰਪਾਦਕੀ:-</u>

# ਪੈਸਾ

ਪੈਸੇ ਦੀ ਅਥਾਹ ਸ਼ਕਤੀ ਤੋਂ ਸ਼ਾਇਦ ਹੀ ਕੋਈ ਮੁਨਕਰ ਹੋਵੇ। ਪੈਸੇ ਖਿਲਾਫ਼ ਪ੍ਰਚਾਰ ਕਰਨ ਵਾਲੇ ਇਸ ਨੂੰ ਛਲਾਵਾ ਜਾਂ ਨਾਗਣੀ ਕਹਿਣ ਵਾਲੇ ਵੀ, ਇਸ ਦੇ ਜਲੌਅ ਤੋਂ ਨਹੀਂ ਬਚ ਸਕਦੇ। ਅੱਜ ਦੇ ਦੌਰ 'ਚ ਪੈਸੇ ਦਾ ਕੇਂਦਰੀ ਮਹੱਤਵ ਬਣ ਗਿਆ ਹੈ। ਪੈਸੇ ਲਈ ਕੁਝ ਵੀ ਦਾਅ 'ਤੇ ਲਾਇਆ ਜਾ ਸਕਦਾ ਹੈ। ਪੈਸੇ ਵਾਲੇ ਨੂੰ ਲੱਗਦੈ ਕਿ ਦੁਨੀਆਂ ਉਸ ਦੀ ਮੁੱਠੀ 'ਚ ਹੈ। ਬੁੜਿਆ ਬੰਦਾ ਧਨਵਾਨ ਬਨਣ ਲਈ ਕਈ ਪਾਪੜ ਵੇਲਦਾ ਹੈ। ਹਾਲੇ ਤੱਕ ਕਿਸੇ ਵੀ ਧਾਰਮਕ ਗੁਰੂ ਜਾਂ ਦਾਰਸ਼ਨਿਕ ਨੇ ਇਹ ਹਿਸਾਬ ਨਹੀਂ ਲਾਇਆ ਕਿ ਮਨੁੱਖ ਨੂੰ ਕਿੰਨੇ ਪੈਸਿਆਂ ਦੀ ਜਰੂਰਤ ਹੈ। ਪੈਸਾ ਇਕੱਠਾ ਕਰਨ ਦੀ ਭੁੱਖ ਵੀ ਅਸੀਮ ਹੈ। ਦੁਨੀਆਂਦਾਰ ਬੰਦੇ ਦੀ ਲਾਲਸਾ ਤਾਂ ਸਮਝ ਆਉਂਦੀ ਹੈ। ਇਸ ਦੁਨੀਆਂ ਨੂੰ 'ਮਾਇਆ' ਸਮਝਣ ਵਾਲੇ ਸੰਤਾਂ, ਮਹਾਤਮਾਂ ਅਤੇ ਬਾਬਿਆਂ ਦੇ ਆਸ਼ਰਮਾਂ 'ਚੋਂ ਸੋਨੇ ਅਤੇ ਪੈਸੇ ਦੇ ਮਿਲੇ ਢੇਰਾਂ ਨੇ ਕਈ ਸੁਆਲ ਖੜ੍ਹੇ ਕਰ ਦਿੱਤੇ ਹਨ ਪਰ ਉਹਨਾਂ ਦਾ ਜੁਆਬ ਦੇਣ ਤੋਂ ਟਾਲਾ ਵੱਟਿਆ ਜਾ ਰਿਹਾ ਹੈ। ਇਸ ਧਨ ਦੇ ਰੰਗ ਦੀ ਵੀ ਸ਼ਨਾਖਤ ਕਰਨ ਦੀ ਲੋੜ ਹੈ। ਕੁਝ ਮਨੋਵਿਗਿਆਨੀਆਂ ਦਾ ਕਹਿਣਾ ਹੈ ਕਿ ਜਿਸ ਮਨੁੱਖ ਦਾ ਮਨ ਸਤਹੀ ਤੇ ਖਾਲੀ ਹੁੰਦਾ ਹੈ, ਉਸ ਵਿੱਚ ਧਨ ਅਤੇ ਚੀਜ਼ਾਂ ਇਕੱਠੀਆਂ ਕਰਨ ਦੀ ਭੁੱਖ ਬੇਇੰਤਹਾ ਹੁੰਦੀ ਹੈ। ਪੈਸੇ ਦੀ ਭੁੱਖ ਦਾ ਮਨੁੱਖ ਜਿੰਨਾ ਲੰਮਾ ਇਤਿਹਾਸ ਹੈ। ਇੱਕ ਲੱਖ ਸਾਲ ਪਹਿਲਾਂ ਗੱਲ ਵੱਟੇ-ਸੱਟੇ ਨਾਲ ਸ਼ੁਰੂ ਹੋਈ ਸੀ। ਇਉਂ ਜਿਨਸਾਂ ਦੇ ਤਬਾਦਲੇ ਰਾਹੀਂ ਹੁੰਦਾ ਸੀ। ਮੁਦਰਾ ਦੀ ਵਰਤੋਂ 3000 ਈ: ਪੂਰਵ ਮੋਸੋਪੋਟਾਮੀਆਂ 'ਚ ਸ਼ੁਰੂ ਹੋਈ। ਕਈ ਮੋੜਾਂ-ਘੋੜਾਂ ਰਾਹੀਂ ਹੁੰਦਿਆਂ ਸਿੱਕਿਆਂ ਦਾ ਚਲਨ 600 ਈ: ਪੂਰਵ ਵਿਚ ਚਾਲੂ ਹੋਇਆ। ਕਾਗਜ਼ ਦੇ ਨੋਟ ਸਭ ਤੋਂ ਪਹਿਲਾਂ ਚੀਨ 'ਚ ਛਪਣੇ ਸ਼ੁਰੂ ਹੋਏ। ਵੀਹਵੀਂ ਸਦੀ ਤੱਕ ਪੁੱਜਦਿਆਂ ਸਾਰੇ ਮੁਲਕਾਂ ਨੇ ਨੋਟਾਂ ਦੀ ਛਪਾਈ ਲਈ, ਸੋਨੇ ਦੇ ਨਿਰਧਾਰਤ ਭੰਡਾਰ ਨੂੰ ਆਧਾਰ ਬਣਾਇਆ। ਅੱਜ ਕਲ੍ਹ ਨਿੱਕੇ-ਮੋਟੇ ਕੰਮਾਂ ਤੋਂ ਲੈ ਕੇ ਸੱਤਾ ਦੇ ਗਲਿਆਰਿਆਂ ਤੱਕ ਪਹੁੰਚਣ ਲਈ ਪੈਸਾ ਇੱਕ ਸ਼ਕਤੀਸ਼ਾਲੀ ਵਾਹਨ ਹੈ। ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਅੱਜ ਕਲ੍ਹ ਪੈਸਾ ਸੂਰਜ ਦਾ ਸਥਾਨ ਗ੍ਰਹਿਣ ਕਰ ਚੁੱਕਾ ਹੈ ਅਤੇ ਸਾਰੇ ਮਨੁੱਖ ਗ੍ਰਹਿ ਅਤੇ ਉਪਗ੍ਰਹਿਆਂ ਵਾਂਗ ਇਸ ਦੁਆਲੇ ਘੁੰਮ ਰਹੇ ਹਨ। ਇਸ ਵਰਤਾਰੇ ਨਾਲ ਮਨੁੱਖ ਅਤੇ ਮਨੁੱਖੀ ਰਿਸ਼ਤੇ ਪਿਛਾਖੜ 'ਚ ਚਲੇ ਗਏ ਹਨ ਅਤੇ ਉਹਨਾਂ ਵਿਚਕਾਰ ਵਿੱਥਾਂ ਅਤੇ ਕੰਧਾਂ ਉਸਰ ਗਈਆਂ ਹਨ। ਇਸ ਵਰਤਾਰੇ ਦਾ ਸੇਕ ਤਾਂ ਸਾਰੇ ਹੰਢਾ ਰਹੇ ਹਨ, ਪਰ ਇਸ ਨੂੰ ਠੰਡਾ ਕਰਨ ਦਾ ਓਹੜ-ਪੋਹੜ ਕੋਈ ਨਹੀਂ ਸੋਚ ਰਿਹਾ। ਸਾਰੇ ਸਥਾਪਤ ਧਰਮਾਂ ਦੇ ਪ੍ਰਚਾਰਕ ਅਤੇ ਬਾਬੇ ਇਹਨਾਂ ਵਿੱਥਾਂ ਨੂੰ ਮੇਟਣ ਅਤੇ ਕੰਧਾਂ ਨੂੰ ਢਾਹੁਣ ਦੀ ਆੜ 'ਚ ਆਪੋ-ਆਪਣੀਆਂ ਕਬੀਲਦਾਰੀਆਂ ਪਾਲ ਰਹੇ ਹਨ। ਇਸ ਲਈ ਜਾਗਦੀ ਜ਼ਮੀਰ ਵਾਲੇ ਚਿੰਤਕਾਂ, ਕਰਮਯੋਗੀਆਂ ਲਈ ਪਹਿਲ ਦੇ ਆਧਾਰ 'ਤੇ ਇਹ ਕਾਰਜ ਨਿਕਲਦਾ ਹੈ ਕਿ ਉਹ ਅਜੇਹੇ ਮੁੱਲ ਪ੍ਰਬੰਧਾਂ ਨੂੰ ਜਨ ਮਾਨਸ ਦੀ ਸੋਚ ਦਾ ਹਿੱਸਾ ਬਣਾਉਣ ਲਈ ਉਪਰਾਲੇ ਕਰਨ, ਜਿਸ ਵਿੱਚ ਮਨੁੱਖ ਦੀ ਪ੍ਰਭੂਸੱਤਾ ਬੁਲੰਦ ਹੋਵੇ। ਹੁਣ, ਪੈਸੇ ਨੂੰ ਮਾਲਕ ਦੇ ਸਿੰਘਾਸਨ ਤੋਂ ਲਾਹ ਕੇ, ਨੌਕਰ ਦੇ ਥਾਂ 'ਤੇ ਖੜ੍ਹਾਉਣ ਦੀ ਲੋੜ ਹੈ, ਨਾ ਕਿ ਪੈਸਾ ਇਕੱਠਾ ਕਰਨ ਦੀ। ਉਹਨਾਂ ਆਧਾਰਾਂ ਨੂੰ ਖਤਮ ਕਰਨ ਦੀ ਲੋੜ ਹੈ ਜੋ ਮਨੁੱਖ 'ਚ ਪੈਸੇ ਦੀ ਹਵਸ ਨੂੰ ਵਧਾਉਂਦੇ ਹਨ। ਪੈਸੇ ਦੀ ਸਰਦਾਰੀ ਦੇ ਹੁੰਦਿਆਂ, ਹਰ ਤਰ੍ਹਾਂ ਦੀ ਟੈਕਸ ਚੋਰੀ ਅਤੇ ਵੰਨ-ਸੁਵੰਨੀਆਂ ਮਾਇਕ ਬੇਨਿਯਮੀਆਂ ਦੇ ਰੂਪ ਵਿੱਚ ਭ੍ਰਿਸ਼ਟਾਚਾਰ ਦਾ ਹੋਣਾ ਅਟੱਲ ਹੈ।

**gondarasa@yahoo.com**




ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਬਰਨਾਲਾ -148101
ਈ-ਮੇਲ : gondarasa@yahoo.co.in
ramswarn@gmail.com

ਮਈ-ਜੂਨ 2011 ਦਾ ਸਿਲਵਰ ਜੁਬਲੀ ਅੰਕ ਪੜ੍ਹਿਆ। ਇਸ ਅੰਕ 'ਚ ਡਾ. ਸ਼ਿਆਮ ਸੁੰਦਰ ਦੀਪਤੀ ਦਾ ਲੇਖ 'ਔਰਤਾਂ ਤੇ ਮਾਨਸਿਕ ਰੋਗ' ਬਹੁਤ ਹੀ ਪਸੰਦ ਆਇਆ। ਇਸ ਅੰਕ ਦੀਆਂ ਬਾਕੀ ਰਚਨਾਵਾਂ ਵੀ ਸਰਾਹੁਣਯੋਗ ਸਨ। ਇਸ ਵਿਸ਼ੇਸ਼ ਅੰਕ ਲਈ ਅਦਾਰਾ ਵਧਾਈ ਦਾ ਪਾਤਰ ਹੈ।

**ਪ੍ਰਿਤਪਾਲ ਸਿੰਘ ਢਿੱਲੋਂ, ਹਰਵਿੰਦਰ ਸਿੰਘ ਢਿੱਲੋਂ, ਕਿਰਪਾਲ ਸਿੰਘ ਢਿੱਲੋਂ, ਮੰਡੀ ਸਾਦਿਕ (ਫਰੀਦਕੋਟ)**

ਜੁਲਾਈ-ਅਗਸਤ 2011 ਅੰਕ ਦਾ ਮੁੱਖ ਪੰਨਾ ਸੌਖਾ ਸਮਝ ਆਉਣ ਵਾਲਾ ਅਤੇ ਪ੍ਰਭਾਵਸ਼ਾਲੀ ਸੀ। ਇਸ ਅੰਕ ਦੀਆਂ ਸਮੁੱਚੀਆਂ ਲਿਖਤਾਂ ਮਿਆਰੀ ਸਨ ਜੋ ਬਹੁਤ ਪਸੰਦ ਆਈਆਂ। ਸੁਚੱਜੀ ਜੀਵਨ ਜਾਂਚ ਸਿਖਾਉਣ ਵਾਲੇ ਅਤੇ ਉਸਾਰੂ ਸੇਧ ਦੇਣ ਵਾਲੇ 'ਤਰਕਸ਼ੀਲ' ਦੀ ਰੀਸ ਨਹੀਂ। ਮੈਗਜ਼ੀਨ ਆਪਣੀ ਬੁਲੰਦੀ ਦੀ ਚਰਮ ਸੀਮਾ ਵੱਲ ਕਦਮ ਵਧਾ ਰਿਹਾ ਹੈ। ਮੈਗਜ਼ੀਨ 'ਚ ਆਪਣੀਆਂ ਲਿਖਤਾਂ ਰਾਹੀਂ ਰੰਗ ਭਾਗ ਲਾਉਣ ਵਾਲੇ ਲੇਖਕਾਂ ਨੂੰ ਸਲਾਮ।

**ਅਜੀਤ ਪ੍ਰਦੇਸੀ, ਰੋਪੜ**

ਤਰਕਸ਼ੀਲ ਦਾ ਇਸ ਅੰਕ 'ਚ ਪਿਛਲੇ ਪੱਤਰ ਵਿੱਚ ਮੇਰੇ ਵੱਲੋਂ ਭੇਜੇ ਸੁਝਾਵਾਂ 'ਤੇ ਅਮਲ ਕਰਨ ਲਈ ਧੰਨਵਾਦ। ਵਿਦਿਆਰਥੀਆਂ ਦਾ ਕਾਲਮ ਸ਼ੁਰੂ ਕਰ ਕੇ ਬਹੁਤ ਵਧੀਆ ਕੀਤਾ ਹੈ। ਅਦਾਰਾ ਇਸ ਲਈ ਵਧਾਈ ਦਾ ਪਾਤਰ ਹੈ। ਮੁੱਖ ਪੰਨੇ 'ਤੇ ਜੇਕਰ ਬਾਬਾ ਰਾਮਦੇਵ ਦੀ ਤਸਵੀਰ ਦੀ ਥਾਂ ਕਾਰਟੂਨਿੰਗ ਕੀਤੀ ਜਾਂਦੀ ਤਾਂ ਹੋਰ ਵੀ ਚੰਗਾ ਹੁੰਦਾ। ਇਸ ਵਾਰ ਮੈਗਜ਼ੀਨ ਦੀ ਪ੍ਰਿੰਟਿੰਗ ਤੇ ਟਾਈਪਿੰਗ ਪਸੰਦ ਨਹੀਂ ਆਈ ਕਿਉਂਕਿ ਲੇਖਾਂ ਦੇ ਹੈਡਿੰਗਜ਼, ਕਹਾਣੀਆਂ ਦੇ ਸਿਰਲੇਖ, ਸਰਗਰਮੀਆਂ 'ਤੇ ਹੋਰ ਮੈਟਰ ਵਿੱਚ ਲੋੜੀਂਦੀਆਂ ਥਾਂਵਾਂ 'ਤੇ ਗੂੜੇ ਅੱਖਰਾਂ ਦਾ ਪ੍ਰਯੋਗ ਨਹੀਂ ਕੀਤਾ ਗਿਆ। ਇਸ ਅੰਕ 'ਚ ਵਿਸ਼ੇਸ਼ ਦਿਨਾਂ ਸਬੰਧੀ ਦਿੱਤੀ ਜਾਣਕਾਰੀ ਵੀ ਪਸੰਦ ਨਹੀਂ ਆਈ।

**ਰਣਦੀਪ ਸੰਗਤਪੁਰਾ, ਲਹਿਰਾਗਾਗਾ**

ਇਸ ਅੰਕ ਵਿੱਚ ਪੰਨਾ ਨੰ. 14 'ਤੇ ਨਵਜੀਤ ਜੌਹਲ ਦੇ ਲੇਖ ਦੀ ਇੱਕ ਟਿੱਪਣੀ 'ਭਗਤ ਸਿੰਘ ਦਾ ਸਾਥੀ' ਪੜ੍ਹ ਕੇ ਮਨ ਨੂੰ ਦੁੱਖ ਹੋਇਆ। ਲੇਖਕ ਨਵਜੀਤ ਜੌਹਲ ਦਾ ਬਾਪੂ ਸ਼ਹੀਦ ਭਗਤ ਸਿੰਘ ਦੇ ਸਾਥੀ ਪੰਡਿਤ ਕਿਸ਼ੋਰੀ ਲਾਲ ਨੂੰ ਉਨ੍ਹਾਂ ਦਾ ਸਾਥੀ ਨਹੀਂ ਮੰਨਦਾ। ਮੇਰੀ ਨਜ਼ਰ 'ਚ ਇਹ ਬਾਪੂ ਦਾ ਤਰਕ ਨਹੀਂ ਕੁ-ਤਰਕ ਹੈ। ਅਦਾਰੇ ਨੂੰ ਸਾਰਿਆਂ ਦੀਆਂ ਭਾਵਨਾਵਾਂ ਦਾ ਖਿਆਲ ਰੱਖਣਾ ਚਾਹੀਦਾ ਹੈ।

**ਸ਼ਲਿੰਦਰ ਮੁਹਾਲੀ**

ਮਈ-ਜੂਨ ਅੰਕ ਦਾ ਮੁੱਖ ਪੰਨਾ ਪਸੰਦ ਆਇਆ। ਇਸ ਅੰਕ ਵਿੱਚ ਕਰਮ ਬਰਸਟ ਦਾ ਲੇਖ 'ਸੁੰਦਰਤਾ ਦਾ ਸਿਆਸੀ ਅਰਥ ਸ਼ਾਸਤਰ', ਡਾ. ਦੀਪਤੀ ਦਾ ਲੇਖ 'ਕੈਮਿਸਟ ਦੀਆਂ ਦੁਕਾਨਾਂ 'ਤੇ ਨਸ਼ੇ' ਅਤੇ ਗੁਰਚਰਨ ਨੂਰਪੁਰ ਦਾ ਲੇਖ 'ਕਰਾਮਾਤੀ ਨਗਾਂ ਦਾ ਵਪਾਰ' ਪਸੰਦ ਆਏ। ਹਵਾ 'ਚ ਲਿਖੇ ਹਰਫ਼ ਤੇ ਵੰਨਗੀ ਪੰਨੇ ਮੈਗਜ਼ੀਨ ਦੀ ਜਿੰਦ-ਜਾਨ ਹਨ। ਜਗਿਆਸਾ ਕਾਲਮ ਪਾਠਕਾਂ ਦੀਆਂ ਸ਼ੰਕਾਵਾਂ ਨੂੰ ਨਵਿਰਤ ਕਰਨ ਦੇ ਨਾਲ ਨਾਲ ਗਿਆਨ ਵਿੱਚ ਵੀ ਵਾਧਾ ਕਰਦਾ ਹੈ। ਹਰੇਕ ਅੰਕ ਦੀ ਸੰਪਾਦਕੀ ਸਰਾਹੁਣਯੋਗ ਹੁੰਦੀ ਹੈ। ਪਿਛਲੇ ਕੁਝ ਅੰਕਾਂ ਤੋਂ ਮਿੰਨੀ ਰਚਨਾਵਾਂ ਵੀ ਪ੍ਰਭਾਵਿਤ ਕਰ ਰਹੀਆਂ ਹਨ। ਮੈਂ ਤਰਕਸ਼ੀਲ ਕਿਵੇਂ ਬਣਿਆ ਤੇ ਹੱਡ-ਬੀਤੀ ਜੱਗ ਬੀਤੀ ਆਦਿ ਰੈਗੂਲਰ ਕਾਲਮ ਠੀਕ ਚੱਲ ਰਹੇ ਹਨ। ਪਰੂਫ ਰੀਡਿੰਗ ਦੀਆਂ ਗਲਤੀਆਂ ਵਿੱਚ ਪਹਿਲਾਂ ਨਾਲੋਂ ਸੁਧਾਰ ਹੈ।

**ਪ੍ਰੋ. ਅਮਨਦੀਪ ਕਾਲੇਵਾਲਾ (ਫਿਰੋਜਪੁਰ)**



**ਸੰਪਾਦਕ ਵੱਲੋਂ**

ਮੈਗਜ਼ੀਨ ਲਈ ਪੱਤਰ ਲਿਖਣ ਤੇ ਸੁਝਾਅ ਦੇਣ ਲਈ ਅਜੀਤ ਪ੍ਰਦੇਸੀ, ਰਣਦੀਪ ਸੰਗਤਪੁਰਾ, ਸ਼ਲਿੰਦਰ ਮੁਹਾਲੀ, ਪ੍ਰੋ. ਅਮਨਦੀਪ ਕਾਲੇਵਾਲਾ ਆਦਿ ਸੁਹਿਰਦ ਪਾਠਕਾਂ ਦਾ ਦਿਲੀ ਧੰਨਵਾਦ।

ਅਸੀਂ ਆਪਣੇ ਵੱਲੋਂ ਮੈਗਜ਼ੀਨ ਦੀ ਬੇਹਤਰੀ ਲਈ ਹਰ ਸੰਭਵ ਯਤਨ ਜੁਟਾ ਰਹੇ ਹਾਂ। ਪਿਛਲੇ ਸਮੇਂ ਤੋਂ ਨਵੇਂ ਕਾਲਮ ਸ਼ੁਰੂ ਕਰ ਕੇ ਤੇ ਨਵੀਆਂ ਤਬਦੀਲੀਆਂ ਕਰ ਕੇ ਮੈਗਜ਼ੀਨ ਦੀ ਨਵੀਂ ਦਿੱਖ ਬਣਾਉਣ ਦੀ ਕੋਸ਼ਿਸ਼ ਸਫਲ ਸਾਬਤ ਹੋ ਰਹੀ ਹੈ।

ਤੁਹਾਡੇ ਸੁਝਾਵਾਂ ਨੂੰ ਧਿਆਨ 'ਚ ਰਖਦਿਆਂ ਆਉਣ ਵਾਲੇ ਸਮੇਂ ਹੋਰ ਸੁਧਾਰ ਕਰਨ ਦੀ ਕੋਸ਼ਿਸ਼ ਕਰਦੇ ਰਹਾਂਗੇ।

ਪਾਠਕ ਮੈਗਜ਼ੀਨ ਲਈ ਲਿਖਤੀ ਰੂਪ 'ਚ ਸੁਝਾਅ ਮਸ਼ਵਰੇ ਭੇਜਣ ਦੀ ਆਦਤ ਪਾਉਣ ਤਾਂ ਚੰਗਾ ਹੋਵੇਗਾ।

**ਅਦਾਰਾ ਤਰਕਸ਼ੀਲ**

# ਜਗਿਆਸਾ



ਪ੍ਰੋ. ਯਸ਼ਪਾਲ

**? ਇਸ ਵਿਸ਼ਵ ਬਾਰੇ ਸਮਝਿਆ ਜਾਂਦਾ ਹੈ ਕਿ ਧਰਤੀ ਦਾ ਚੁੰਬਕੀ ਖੇਤਰ ਵਾਪਸੀ ਵੱਲ ਜਾ ਰਿਹਾ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਚੁੰਬਕੀ ਖੇਤਰ ਜ਼ੀਰੋ 'ਤੇ ਡਿੱਗ ਪਵੇਗਾ। ਅਸੀਂ ਇਸੇ ਖੇਤਰ ਦੇ ਅਧਾਰ 'ਤੇ ਬਿਜਲੀ ਪੈਦਾ ਵੀ ਕਰਦੇ ਹਾਂ ਅਤੇ ਵਰਤਦੇ ਵੀ ਹਾਂ। ਜੇ ਮੈਗਨੈਟਿਕ ਖੇਤਰ ਜ਼ੀਰੋ ਤੇ ਡਿੱਗ ਜਾਂਦਾ ਹੈ ਤਾਂ ਧਰਤੀ 'ਤੇ ਕਾਲੀ ਰਾਤ ਛਾ ਜਾਵੇਗੀ।**

➢ ਜੇ ਧਰਤੀ ਦਾ ਚੁੰਬਕੀ ਖੇਤਰ ਕੁਝ ਹਜ਼ਾਰਾਂ ਸਾਲਾਂ ਵਿੱਚ ਅਲੋਪ ਹੋ ਜਾਂਦਾ ਹੈ ਤਾਂ ਵੱਡੀ ਪੱਧਰ 'ਤੇ ਵਿਨਾਸ਼ ਹੋਵੇਗਾ। ਸਾਨੂੰ ਤਕਨੀਕ ਦੇ ਕੰਮ ਕਰਨ ਸੰਬੰਧੀ ਬਹੁਤੀ ਚਿੰਤਾ ਨਹੀਂ ਰਹੇਗੀ। ਪ੍ਰੰਤੂ ਅਸੀਂ ਪਰਿਕਲਪਨਾਵਾਂ ਬਾਰੇ ਗੱਲਾਂ ਕਰ ਰਹੇ ਹਾਂ। ਸਾਨੂੰ ਇਸ ਗੱਲ ਨੂੰ ਪ੍ਰਵਾਨ ਕਰਨਾ ਪਵੇਗਾ ਕਿ ਬਿਜਲਈ ਚੁੰਬਕੀਕਰਨ ਧਰਤੀ ਦੇ ਚੁੰਬਕੀ ਖੇਤਰ ਤੋਂ ਅਜ਼ਾਦ ਹੈ। ਜੇ ਕੁਝ ਜੀਵ ਸਾਡੇ ਆਲੇ ਦੁਆਲੇ ਹਨ ਅਤੇ ਉਹ ਫਿਰ ਵੀ ਬਿਜਲੀ ਦੀਆਂ ਤਾਰਾਂ ਦਾ ਜਾਲ, ਗਰਿੱਡ, ਮੋਟਰਾਂ ਅਤੇ ਲਾਇਟ ਦੇ ਬਲਬ ਪੈਦਾ ਕਰਦੇ ਰਹਿਣਗੇ। ਭਾਵੇਂ ਧਰਤੀ ਦੇ ਚੁੰਬਕੀ ਖੇਤਰਾਂ ਦੀ ਵਾਪਸੀ ਨੂੰ ਹਜ਼ਾਰਾਂ ਜਾਂ ਲੱਖਾਂ ਸਾਲ ਲੱਗ ਜਾਣਗੇ ਪ੍ਰੰਤੂ ਸਾਡੀ ਇਸ ਸਭਿਅਤਾ ਦੇ ਸਾਰੇ ਜੀਵਨ ਦੌਰਾਨ ਅਜਿਹਾ ਕੁਝ ਨਹੀਂ ਵਾਪਰੇਗਾ।

**? ਜੇ ਲਾਈਟ ਦੀ ਗਤੀ ਅਵਾਜ਼ ਨਾਲੋਂ ਜ਼ਿਆਦਾ ਹੈ ਤਾਂ ਟੀ.ਵੀ. ਦੀ ਸਵਿੱਚ ਦੱਬਦਿਆਂ ਹੀ ਕਦੇ-ਕਦੇ ਅਸੀਂ ਅਵਾਜ਼ ਨੂੰ ਪਹਿਲਾਂ ਸੁਣਦੇ ਹਾਂ।**

➢ ਵੀਡੀਓ ਅਤੇ ਆਵਾਜ਼ ਦੇ ਸਿਗਨਲ ਤੁਹਾਡੇ ਟੀ.ਵੀ ਤੱਕ ਇੱਕੋ ਸਮੇਂ ਪੁੱਜਦੇ ਹਨ, ਉਸੇ ਰਫ਼ਤਾਰ ਨਾਲ ਜਿਸ ਨਾਲ ਗਤੀ ਨਾਲ ਲਾਈਟ ਪੁੱਜਦੀ ਹੈ। ਇਹ ਤੁਹਾਡੇ ਅੰਦਰ ਅਚੰਭਾ ਪੈਦਾ ਕਰੇਗੀ। ਜਦ ਤੱਕ ਤੁਸੀਂ ਸਮਝ ਸਕੋ ਕਿ ਸਾਰੀ ਸੂਚਨਾ-ਤਸਵੀਰਾਂ ਅਤੇ ਆਵਾਜ਼ ਦੋਵਾਂ ਨੂੰ ਬਿਜਲਈ ਤਰੰਗਾਂ ਵਿੱਚ ਬਦਲ ਲਿਆ ਜਾਂਦਾ ਹੈ। ਇਸ ਤੋਂ ਪਹਿਲਾਂ ਕਿ ਇਹਨਾਂ ਦਾ ਸੰਚਾਰ ਕੀਤਾ ਜਾਵੇ। ਕਈ ਵਾਰ ਆਵਾਜ਼ ਪਹਿਲਾਂ ਆਉਂਦੀ ਪ੍ਰਤੀਤ ਹੁੰਦੀ ਹੈ, ਇਹ ਇਸ ਤੱਥ ਕਰਕੇ ਹੈ ਕਿ ਕਿਸੇ ਤਸਵੀਰ ਨੂੰ ਚਲਾਉਣ ਲਈ ਅਸੀਂ ਆਮ ਕਰਕੇ ਪਿਕਚਰ ਟਿਊਬਜ਼ ਦੀ ਵਰਤੋਂ ਕਰਦੇ ਹਾਂ ਜਿਹੜੀ ਰਿਣਾਗਰ ਕਿਰਨ (ਨੈਗੇਟਿਵ ਬਿਜਲਈ ਕਿਰਨ) ਦੀ ਟਿਊਬ ਵਰਗੀ ਹੁੰਦੀ ਹੈ। ਇਸ ਟਿਊਬ ਅੰਦਰ ਫਿਲਾਮੈਂਟ ਵਰਗਾ ਐਲੀਮੈਂਟ ਹੁੰਦਾ ਹੈ ਜਿਸ ਨੂੰ ਇਲੈਕਟਰਾਨ ਦੀਆਂ ਕਿਰਨਾਂ ਨੂੰ ਗਤੀ ਦੇਣ ਵਾਸਤੇ ਗਰਮ ਕੀਤਾ ਜਾਂਦਾ ਹੈ। ਇਹਨਾਂ ਦੀ ਗਤੀ ਰਾਹੀਂ ਤਸਵੀਰ ਨੂੰ ਪਿਕਚਰ ਟਿਊਬ ਦੇ ਪਰਦੇ ਉੱਪਰ ਚਲਾਇਆ ਜਾਂਦਾ ਹੈ। ਫਿਲਾਮੈਂਟ ਦਾ ਗਰਮ ਕਰਨਾ ਅਤੇ ਘਟਾਈ ਗਈ ਪਾਵਰ ਸਪਲਾਈ ਅਵਾਜ਼ ਨੂੰ ਪਿਕਚਰ ਤੋਂ ਪਹਿਲਾਂ ਆਉਂਦਾ ਮਹਿਸੂਸ ਕਰਦੇ ਹਾਂ। ਪ੍ਰੰਤੂ ਅੱਜ ਦੇ ਅਧੁਨਿਕ ਤਕਨੀਕ ਵਾਲੇ ਸੀ. ਸੀ. ਸਕਰੀਨਾਂ ਵਾਲੇ ਟੈਲੀਵਿਜ਼ਨਾਂ ਤੋਂ ਅਜਿਹਾ ਨਹੀਂ ਲੱਗਦਾ।

**? ਵਿਸ਼ਵ ਦੇ ਸਾਰੇ ਅਕਾਸ਼ੀ ਪਿੰਡ ਗੋਲ ਕਿਉਂ ਹੁੰਦੇ ਹਨ। ਕੀ ਇਹ ਇਸ ਕਰਕੇ ਹੈ ਕਿ ਉਹ ਸਾਰੇ ਗੈਸ ਤੋਂ ਤਰਲ ਬਣਨ ਦੇ ਪੜਾਅ ਵਿੱਚੋਂ ਦੀ ਹੋ ਕੇ ਅਜੋਕੀ ਸਥਿਤੀ ਵਿੱਚ ਆਉਂਦੇ ਹਨ ਤੇ ਫਿਰ ਪਾਣੀ ਦੇ ਤੁਪਕੇ ਵਾਂਗੂ ਬਣ ਜਾਂਦੇ ਹਨ।**

➢ ਜਦ ਇੱਕ ਮਾਦਾ ਸੰਗਠਤ ਹੋ ਜਾਂਦਾ ਹੈ ਤਾਂ ਇਹ ਹੋਰ ਵਸਤੂਆਂ ਨੂੰ ਆਪਣੇ ਦੁਆਲੇ ਖਿੱਚਣਾ ਸ਼ੁਰੂ ਕਰ ਦਿੰਦਾ ਹੈ ਅਤੇ ਹੋਰ ਭਾਰਾ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਇਸ ਦੇ ਖੇਤਰ ਹੋਰ ਤੇ ਹੋਰ ਜੋੜੀ ਜਾਂਦੇ ਹਨ। ਇਸ ਦੇ ਮਾਸ ਦੇ ਵਧਣ ਕਾਰਨ ਇਸ ਦੀ ਗੁਰੂਤਾ ਖੇਤਰ ਵਿੱਚ ਵਾਧਾ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਇਸ ਦੇ ਮਾਸ ਅਤੇ ਗੁਰੂਤਾ ਖੇਤਰ ਦੀ ਅਮੀਰੀ ਹੋਰ ਵਧਦੀ ਜਾਂਦੀ ਹੈ। ਧੂੜ ਅਤੇ ਗੈਸ ਦੇ ਵਾਧੇ ਨਾਲ, ਗ੍ਰਹਿਆਂ ਦਾ ਬਣਨਾ ਸ਼ੁਰੂ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਤਾਰਿਆਂ ਦਾ ਵਿਕਾਸ ਹੁੰਦਾ ਹੈ। ਜਦੋਂ ਮਾਸ ਜ਼ਿਆਦਾ ਵੱਡੇ ਹੋ ਜਾਂਦੇ ਹਨ ਤਾਂ ਉਹ ਜਿਹੜਾ ਕੁਝ ਉਹਨਾਂ ਦੇ ਅੰਦਰ ਹੈ ਇਸ ਦੀ ਭੰਨ ਤੋੜ ਕਰਨੀ ਸ਼ੁਰੂ ਕਰ ਦਿੰਦੇ ਹਨ, ਅੰਦਰ ਦੀ ਭੰਨ ਤੋੜ ਕਾਰਨ ਪੈਦਾ ਹੋਈ ਊਰਜਾ ਅੰਦਰਲੇ ਨੂੰ ਗਰਮ ਕਰਦੀ ਹੈ। ਇਸ ਵਰਤਾਰੇ ਕਾਰਣ ਉੱਚੀਆਂ ਚੋਟੀਆਂ ਧਸ ਕੇ ਪਧਰਾਈ ਵੱਲ ਵਧਦੀਆਂ ਹਨ ਅਤੇ ਸਾਰੇ ਭਾਗ ਆਪਣੇ ਕੇਂਦਰ ਦੇ ਜਿੰਨ੍ਹਾ ਸੰਭਵ ਹੋ ਸਕੇ ਨੇੜੇ ਹੁੰਦੇ ਜਾਂਦੇ ਹਨ। ਨਤੀਜੇ ਦੇ ਤੌਰ 'ਤੇ ਭਾਰੀ ਪਿੰਡ ਗੋਲ ਹੋਰ ਗੋਲ ਹੋਈ ਜਾਂਦੇ ਹਨ। ਸੰਬੰਧਤ ਬਲ ਐਨੇ ਜ਼ਿਆਦਾ ਸ਼ਕਤੀਸ਼ਾਲੀ ਹੁੰਦੇ ਹਨ ਜਿਸ ਕਾਰਣ ਅੰਦਰੋਂ ਇਹਨਾਂ ਪਿੰਡਾਂ ਦਾ ਮਾਸ ਨਰਮ ਅਤੇ ਤਰਲ ਹੁੰਦਾ ਜਾਂਦਾ ਹੈ। ਇਹੀ ਕਾਰਣ ਹੈ ਕਿ ਧਰਤੀ, ਚੰਦਰਮਾ ਅਤੇ ਹੋਰ ਗ੍ਰਹਿ, ਉਪਗ੍ਰਹਿ, ਤਾਰਿਆਂ ਸਮੇਤ ਸੂਰਜ ਗੋਲ ਹਨ। ਪ੍ਰੰਤੂ ਛੋਟੇ ਉਪਗ੍ਰਹਿ ਜਰੂਰੀ ਨਹੀਂ ਗੋਲ ਹੋਣ।

**? ਜਦੋਂ ਅਸੀਂ ਫਰਿੱਜ ਵਿੱਚੋਂ ਪਾਣੀ ਦੀ ਬੋਤਲ ਕੱਢਦੇ ਹਾਂ ਅਤੇ ਖੋਲ੍ਹਦੇ ਹਾਂ ਤਾਂ ਇਹ ਸ਼ੂੰ-ਸ਼ੂੰ ਦੀ ਅਵਾਜ਼ ਕਿਉਂ ਹੁੰਦੀ ਹੈ।**

...ਬਾਕੀ ਸਫਾ 8 'ਤੇ

## ਖੋਜ ਖ਼ਬਰ...

## ਘਰ ਬੈਠੇ ਖ਼ੂਨ ਦੀ ਜਾਂਚ

ਵਿਗਿਆਨੀਆਂ ਦੀ ਖੋਜ ਅਨੁਸਾਰ ਇੱਕ ਬੇਹੱਦ ਸਸਤੇ ਤੇ ਅਸਾਨੀ ਨਾਲ ਖ਼ੂਨ ਦੀ ਜਾਂਚ ਕਰਨ ਵਾਲੇ ਉਪਕਰਨ ਦੀ ਸਹਾਇਤਾ ਨਾਲ ਦੁਨੀਆਂ ਦੇ ਦੂਰ ਦੁਰਾਡੇ ਇਲਾਕਿਆਂ ਵਿੱਚ ਬਿਮਾਰੀਆਂ ਦੇ ਕਾਰਨ ਪਤਾ ਲਗਾਉਣ ’ਚ ਵੱਡੀ ਕਾਮਯਾਬੀ ਮਿਲ ਸਕਦੀ ਹੈ। ਵਿਗਿਆਨ ਪੱਤ੍ਰਿਕਾ ‘ਨੇਚਰ ਮੈਡੀਸਨ’ ਵਿੱਚ ਪ੍ਰਕਾਸ਼ਿਤ ਅਧਿਐਨ ਅਨੁਸਾਰ ‘ਐੱਮ. ਚਿੱਪ’ ਨਾਂ ਦਾ ਇਹ ਉਪਕਰਨ ਕ੍ਰੈਡਿਟ ਕਾਰਡ ਦੇ ਅਕਾਰ ਦਾ ਹੈ ਤੇ ਕੁਝ ਮਿੰਟਾਂ ਵਿੱਚ ਹੀ ਬਿਮਾਰੀ ਦੇ ਕਾਰਣ ਦਾ ਪਤਾ ਲਗਾ ਸਕਦਾ ਹੈ। ਅਫਰੀਕੀ ਦੇਸ਼ ਰਵਾਂਡਾ ਵਿੱਚ ਐੱਚ. ਆਈ. ਵੀ. ਤੇ ਸਿਫਲਿਸ ਜਿਹੀਆਂ ਬਿਮਾਰੀਆਂ ਦਾ ਪਤਾ ਲਗਾਉਣ ਲਈ ਇਸ ਉਪਕਰਨ ਨਾਲ ਕੀਤੀ ਗਈ ਮੁਢਲੀ ਜਾਂਚ ਦੇ ਨਤੀਜੇ ਸੌ ਫੀਸਦੀ ਰਹੇ ਹਨ।

ਅਮਰੀਕਾ ਵਿੱਚ ਬਣੇ ਇਸ ਉਪਕਰਨ ਦੀ ਕੀਮਤ ਇੱਕ ਡਾਲਰ ਰੱਖੀ ਗਈ ਹੈ। ਉਪਕਰਨ ਵਿੱਚ ਲੱਗੇ ਪਲਾਸਟਿਕ ਚਿੱਪ ਵਿੱਚ 10 ਅਜਿਹੇ ਪਹਿਚਾਣ ਬਿੰਦੂ ਹਨ ਜਿਨ੍ਹਾਂ ਦੀ ਮਦਦ ਨਾਲ ਕੇਵਲ ਇੱਕ ਵਾਰ ਲਏ ਗਏ ਖ਼ੂਨ ਦੇ ਨਮੂਨੇ ਤੋਂ ਕਈ ਬਿਮਾਰੀਆਂ ਦੀ ਜਾਂਚ ਕੀਤੀ ਜਾ ਸਕਦੀ ਹੈ। ਇਸ ਜਾਂਚ ਦੇ ਨਤੀਜੇ ਬਿਨ੍ਹਾਂ ਕਿਸੇ ਵਿਸ਼ੇਸ਼ ਉਪਕਰਨ ਦੀ ਮਦਦ ਤੋਂ ਖੁੱਲ੍ਹੀ ਅੱਖ ਨਾਲ ਦੇਖੇ ਜਾ ਸਕਦੇ ਹਨ। ਇਸ ਉਪਕਰਨ ਨੂੰ ਵਿਕਸਿਤ ਕਰਨ ਦਾ ਉਦੇਸ਼ ਇਹ ਹੈ ਕਿ ਦੁਨੀਆਂ ਦੇ ਕਿਸੇ ਵੀ ਹਿੱਸੇ ਵਿੱਚ ਮੌਜੂਦ ਮਰੀਜ਼ ਅਸਾਨੀ ਨਾਲ ਖ਼ੂਨ ਦੀ ਜਾਂਚ ਕਰਵਾ ਸਕਣ। ਨਿਊਯਾਰਕ ਦੀ ਕੋਲੰਬੀਆ ਯੂਨੀਵਰਸਿਟੀ ਵਿੱਚ ਪ੍ਰੋਫੈਸਰ ਅਤੇ ਇਸ ਉਪਕਰਨ ਨੂੰ ਵਿਕਸਿਤ ਕਰਨ ਵਾਲੇ ਸੈਮੂਅਲ ਸਿਆ ਕਹਿੰਦੇ ਹਨ ਕਿ ਇਸ ਉਪਕਰਨ ਨੂੰ ਵਿਕਸਿਤ ਕਰਨ ਦਾ ਉਦੇਸ਼ ਇਹ ਹੈ ਕਿ ਦੁਨੀਆਂ ਦੇ ਕਿਸੇ ਹਿੱਸੇ ਵਿੱਚ ਵੀ ਮਰੀਜ਼ ਅਸਾਨੀ ਨਾਲ ਖ਼ੂਨ ਦੀ ਜਾਂਚ ਕਰਵਾ ਸਕਣ ਤੇ ਉਨ੍ਹਾਂ ਨੂੰ ਕਿਸੇ ਵੀ ਲੈਬ ਵਿੱਚ ਜਾ ਕੇ ਖ਼ੂਨ ਦੇ ਨਮੂਨੇ ਨਾ ਦੇਣੇ ਪੈਣ। ਖੋਜ ਕਰਤਾਵਾਂ ਨੂੰ ਉਮੀਦ ਹੈ ਕਿ ਇਹ ਉਪਕਰਣ ਭਵਿੱਖ ਵਿੱਚ ਬਿਮਾਰੀਆਂ ਦੀ ਜਾਂਚ ਲਈ ਬਹੁਤ ਸਹਾਈ ਹੋਵੇਗਾ।

**ਸ੍ਰੋਤ ਬੀ.ਬੀ.ਸੀ.**

## ਦਿਮਾਗ ’ਚ ਸ਼ਬਦਾਂ ਦੀ ਲੜੀ

ਵਿਗਿਆਨੀਆਂ ਨੇ ਦਾਅਵਾ ਕੀਤਾ ਹੈ ਕਿ ਮਾਨਵੀ ਦਿਮਾਗ ’ਚ ਸ਼ਬਦ ਬਣਨ ਦੀ ਪ੍ਰਕਿਰਿਆ ਨੂੰ ਦੇਖਣ ਦਾ ਢੰਗ ਉਹਨਾਂ ਨੇ ਵਿਕਸਿਤ ਕਰ ਲਿਆ ਹੈ, ਜਿਸ ਨਾਲ ਕਿਸੇ ਦਿਨ ਇਹ ਸੰਭਵ ਹੋ ਜਾਵੇਗਾ ਕਿ ਬਹੁਤ ਸਾਰੀਆਂ ਗੰਭੀਰ ਸਰੀਰਕ ਕਮੀਆਂ ਵਾਲੇ ਲੋਕ ਵੀ ਬੋਲ ਸਕਣਗੇ।

ਵਾਸ਼ਿੰਗਟਨ ਯੂਨੀਵਰਸਿਟੀ ਦੀ ਅਗਵਾਈ ਵਾਲੀ ਇੱਕ ਕੌਮਾਂਤਰੀ ਟੀਮ ਨੇ ਅਸਲ ’ਚ ਸ਼ਬਦ ਬਣਦੇ ਵੇਖਣ ਲਈ ਦਿਮਾਗ ਦੇ ਧੁਰ ਅੰਦਰ ਤੱਕ ਪਹੁੰਚ ਕਰਨ ਦਾ ਢੰਗ ਲੱਭਿਆ। ਇਲੈਕਟ੍ਰੋਡਜ਼ ਦੀ ਮੱਦਦ ਨਾਲ ਉਹਨਾਂ ਦੇ ਦਿਮਾਗ ਦੇ ਉਸ ਹਿੱਸੇ ਦਾ ਪਤਾ ਲਾਇਆ ਜੋ 40 ਦੇ ਕਰੀਬ ਆਵਾਜ਼ਾਂ ਉਤਪੰਨ ਕਰਨ ’ਚ ਸ਼ਾਮਿਲ ਹੁੰਦਾ ਹੈ ਅਤੇ ਇਹਨਾਂ ਅਵਾਜ਼ਾਂ ਤੋਂ ਅੰਗਰੇਜ਼ੀ ਭਾਸ਼ਾ ਬਣਦੀ ਹੈ।

ਫਿਰ ਵਿਗਿਆਨੀਆਂ ਨੇ ਦੇਖਿਆ ਕਿ ਇਹਨਾਂ ’ਚੋਂ ਹਰੇਕ ਆਵਾਜ਼ ਦੇ ਆਪਣੇ ਸਿਗਨਲ ਸਨ, ਜਿੰਨ੍ਹਾਂ ਨੂੰ ਕੰਪਿਊਟਰ ਦੇ ਕਿਸੇ ਪ੍ਰੋਗਰਾਮ ਤਹਿਤ ਲੋਕਾਂ ਦੇ ਵਿਚਾਰ ਪੜ੍ਹਣ ਲਈ ਵਰਤਿਆ ਜਾ ਸਕਦਾ ਹੈ। ‘ਡੇਲੀ ਮੇਲ’ ’ਚ ਛਪੀ ਰਿਪੋਰਟ ਅਨੁਸਾਰ ਐਰਿਕ ਲਿਊਥਾਰਡਟ ਦੀ ਅਗਵਾਈ ਵਾਲੀ ਟੀਮ ਨੇ ਮਿਰਗੀ ਤੋਂ ਪੀੜਤ ਚਾਰ ਜਣਿਆਂ ’ਤੇ ਅਧਿਐਨ ਕੀਤਾ। ਇਹਨਾਂ ਦੇ ਸਿਰਾਂ ’ਤੇ 64-64 ਇਲੈਕਟ੍ਰੋਡ ਲਾ ਕੇ ਦਿਮਾਗ ਦੇ ਉਹਨਾਂ ਹਿੱਸਿਆਂ ਦੀ ਨਿਗਰਾਨੀ ਕੀਤੀ ਗਈ ਜਿੱਥੋਂ ਬੋਲ ਉਪਜਦੇ ਹਨ। ਇਹਨਾ ਲੋਕਾਂ ਨੂੰ ‘ਊਅ’, ‘ਆਹ’, ‘ਇਹ’ ਤੇ ‘ਈ’... ਆਵਾਜ਼ਾਂ ਦੁਹਰਾਉਣ ਲਈ ਕਿਹਾ ਗਿਆ। ਇਸ ਤੋਂ ਟੀਮ ਨੇ ਦਿਮਾਗ ਦੇ ਬੋਲਾਂ ਨਾਲ ਸੰਬੰਧਤ ਹਿੱਸਿਆਂ ਤੋਂ ਪੈਦਾ ਹੋਏ ਸਿਗਨਲਾਂ ਦਾ ਪਤਾ ਲਾਇਆ। ਹੋਰ ਸਿਗਨਲਾਂ ਰਾਹੀਂ ਅੱਗੇ ਇਸ ਕਾਰਜ ਨੂੰ ਵਧਾਇਆ ਜਾਵੇਗਾ।

## ਮਨਸੂਈ ਦਿਲ !

ਜੁਲਦੀ ਹੀ ਮਸਨੂਈ ਦਿਲ ਵੀ ਆ ਰਹੇ ਹਨ। ਵਿਗਿਆਨੀ ਪ੍ਰਯੋਗਸ਼ਾਲਾਵਾਂ ਵਿੱਚ ਸਟੈਮ ਸੈੱਲਾਂ ਨਾਲ ਮਾਨਵੀ ਅੰਗ ਬਣਾਉਣ ਲਈ ਜ਼ੋਰ-ਸ਼ੋਰ ਨਾਲ ਲੱਗੇ ਹੋਏ ਹਨ। ਉਹਨਾਂ ਦਾ ਕਹਿਣਾ ਹੈ ਕਿ ਅਜਿਹਾ ਤਜਰਬਾ ਜੇਕਰ ਸਫ਼ਲ ਹੋ ਗਿਆ ਤਾਂ ਲੱਖਾਂ ਹਿਰਦੇ ਰੋਗੀਆਂ ਨੂੰ ਰਾਹਤ ਤੇ ਸਕੂਨ ਮਿਲੇਗਾ।

ਮਿਨੀਸੋਟਾ ਯੂਨੀਵਰਸਿਟੀ ਦੇ ਡਾ: ਡੋਰਿਸ ਟੇਲਰ ਦੀ ਅਗਵਾਈ ’ਚ ਇੱਕ ਟੀਮ ਇਹ ਤਜਰਬੇ ਕਰ ਰਹੀ ਹੈ। ਇਹਨਾਂ ਵਿਗਿਆਨੀਆਂ ਦਾ ਮੰਨਣਾ ਹੈ ਕਿ ਮਸਨੂਈ ਅੰਗ ਕੁਝ ਕੁ ਹਫ਼ਤਿਆਂ ਵਿੱਚ ਧੜਕਣ ਲੱਗ ਜਾਂਦੇ ਹਨ ਤੇ ਜਿਗਰ, ਫੇਫੜੇ ਜਾਂ ਗੁਰਦੇ ਬਣਾਏ ਜਾ ਸਕਣ ਦਾ ਰਾਹ ਖੁੱਲ੍ਹ ਸਕੇਗਾ।

**ਸ੍ਰੋਤ ਇੰਟਰਨੈੱਟ**

# ਮਨੋਰੋਗ ਮਾਹਿਰ ਦੀ ਕਲਮ ਤੋਂ



ਡਾ. ਬਲਵੰਤ ਸਿੱਧੂ

**?** *ਡਾਕਟਰ ਸਾਹਿਬ, ਮੇਰਾ ਇੱਕ ਰਿਸਤੇਦਾਰ ਜੋ ਕਿ ਕਲਾਸ ਵੰਨ ਅਫਸਰ ਹੈ। ਉਹ ਆਪਣੀ ਪਤਨੀ ਤੇ ਇਕ ਬੱਚੇ ਤੋਂ ਅਲੱਗ ਰਹਿੰਦਾ ਹੈ। ਆਪ ਹਰ ਵੇਲੇ ਵੱਡੇ ਸ਼ਹਿਰਾਂ ਵਿੱਚ ਜਾਇਦਾਦ ਖਰੀਦਣ ਵਿੱਚ ਰੁਝਿਆ ਰਹਿੰਦਾ ਹੈ। ਜਦ ਵੀ ਮੇਰੇ ਕੋਲ ਆਉਂਦਾ ਹੈ ਤਾਂ ਸ਼ਰਾਬ ਪੀ ਕੇ ਘਰ ਵਾਲੀ ਤੇ ਬੱਚੇ ਨੂੰ ਗਾਲ੍ਹਾਂ ਕੱਢਦਾ ਰਹਿੰਦਾ ਹੈ। ਜਦ ਮੈਂ ਉਸ ਨੂੰ ਕਹਿੰਦਾ ਹਾਂ ਕਿ ਤੂੰ ਇਹ ਜਾਇਦਾਦ ਕੀਹਦੇ ਵਾਸਤੇ ਖਰੀਦ ਰਿਹਾ ਹੈਂ, ਜਦ ਕਿ ਤੇਰੀ ਆਪਣੇ ਘਰਦਿਆਂ ਨਾਲ ਅਣ-ਬਣ ਰਹਿੰਦੀ ਹੈ? ਉਸ ਦਾ ਇੱਕੋ ਜਵਾਬ ਹੁੰਦਾ ਕਿ ਰੋਣਾ ਤਾਂ ਇਸੇ ਗੱਲ ਦਾ ਹੈ ਕਿ ਮੇਰੇ ਮਰਨ ਤੋਂ ਬਾਅਦ ਇਹ ਜਾਇਦਾਦ ਉਹਨਾਂ ਨੂੰ ਮਿਲ ਜਾਣੀ ਹੈ। ਕੀ ਇਹ ਮਾਨਸਿਕ ਰੋਗ ਹੈ? ਉਸ ਵਿਅਕਤੀ ਕੋਲ ਚੰਗੀ ਆਮਦਨ ਹੈ ਤੇ ਪੈਨਸ਼ਨ ਵੀ ਚੰਗੀ ਮਿਲ ਜਾਣੀ ਹੈ। ਫਿਰ ਵੀ ਉਹ ਬੇ ਲੋੜੀ ਜਾਇਦਾਦ ਤੇ ਪੈਸਾ ਇਕੱਠਾ ਕਰੀ ਜਾ ਰਿਹਾ ਹੈ? (ਇਕ ਪਾਠਕ)*

ਜਵਾਬ :- ਇਕ ਕਹਾਵਤ ਹੈ ਕਿ ਜ਼ਿੰਦਗੀ ਦੀ ਚੂਹਾ ਦੌੜ ਵਿੱਚ ਸ਼ਾਮਲ ਨਾ ਹੋਵੋ ਕਿਉਂਕਿ ਜੇ ਤੁਸੀਂ ਦੌੜ ਜਿੱਤ ਵੀ ਜਾਂਦੇ ਹੋ ਤਾਂ ਵੀ ਚੂਹੇ ਹੀ ਰਹਿੰਦੇ ਹੋ। ਮੌਜੂਦਾ ਸਮੇਂ ਦੇ ਮਾਇਆ ਵਿੱਚ ਗ੍ਰਸੇ ਹੋਏ ਇਨਸਾਨ ਨੂੰ ਇਸ ਤੋਂ ਚੰਗੀ ਸਲਾਹ ਮਿਲਣੀ ਮੁਸ਼ਕਲ ਹੈ। ਪਰ ਇਸ ਗੱਲ ਤੇ ਬਹੁਤ ਘੱਟ ਲੋਕੀਂ ਅਸਰ ਕਰਦੇ ਹਨ।

ਪੈਸਾ ਕੀ ਹੈ। ਸੰਸਾਰ ਵਿਚ ਮੌਜੂਦ ਤਕਰੀਬਨ ਸਾਰੇ ਪਦਾਰਥਾਂ ਅਤੇ ਭੌਤਿਕ ਸਹੂਲਤਾਂ ਦਾ ਐਬਸਟਰੈਕਟ ਸਾਰ ਪੈਸਾ ਹੈ। ਜਾਂ ਇਉਂ ਕਹਿ ਲਉ ਕਿ ਮਨੁੱਖ ਨੇ ਸਾਰੇ ਪਦਾਰਥਾਂ ਅਤੇ ਹੋਰ ਸਹੂਲਤਾਂ, ਸੇਵਾਵਾਂ ਅਤੇ ਸਾਧਨਾਂ ਨੂੰ ਇਕ ਦੂਜੇ ਨਾਲ ਤਬਾਦਲਾ ਕਰਨ ਜਾਂ ਖਰੀਦਣ ਤੇ ਵੇਚਣ ਲਈ ਜਾਂ ਮੁਲਾਂਕਣ ਕਰਨ ਦਾ ਇਕ ਸਾਂਝਾ ਮਾਪਦੰਡ ਬਣਾ ਲਿਆ ਹੈ ਜਿਸ ਨੂੰ ਅਸੀਂ ਪੈਸਾ ਆਖਦੇ ਹਾਂ।

ਇਸ ਤਰ੍ਹਾਂ ਜੇ ਦੇਖਿਆ ਜਾਵੇ ਤਾਂ ਮਨੁੱਖ ਦੀਆਂ ਤਕਰੀਬਨ ਸਾਰੀਆਂ ਬੁਨਿਆਦੀ ਲੋੜਾਂ ਪੂਰੀਆ ਕਰਨ ਦਾ ਜ਼ਰੀਆ ਪੈਸਾ ਹੀ ਹੈ। ਖਾਣ ਪੀਣ ਲਈ ਜ਼ਰੂਰੀ ਵਸਤਾਂ, ਪਾਉਣ ਲਈ ਕੱਪੜੇ ਅਤੇ ਰਹਿਣ ਲਈ ਮਕਾਨ ਆਦਿ ਜੋ ਕਿ ਜਿਊਣ ਲਈ ਬਹੁਤ ਅਹਿਮ ਹਨ, ਨੂੰ ਹਾਸਿਲ ਕਰਨ ਦਾ ਜ਼ਰੀਆ ਪੈਸਾ ਹੀ ਹੈ। ਇਸ ਤੋਂ ਬਿਨਾਂ ਕਿਸੇ ਅਚਨਚੇਤ ਹਾਦਸੇ ਨਾਲ ਹੋਈ ਸੱਟ-ਫੇਟ, ਜਾਂ ਕਿਸੇ ਬਿਮਾਰੀ ਆਦਿ ਦਾ ਇਲਾਜ ਵੀ ਪੈਸੇ ਤੋਂ ਬਿਨਾ ਸੰਭਵ ਨਹੀਂ ਹੈ। ਬੱਚਿਆਂ ਦੀ ਪਰਵਰਿਸ਼, ਪੜ੍ਹਾਈ ਲਿਖਾਈ ਅਤੇ ਹੋਰ ਲੋੜੀਂਦੇ ਸਾਧਨ ਪੈਸੇ ਤੋਂ ਬਿਨਾਂ ਸੰਭਵ ਨਹੀਂ ਹਨ। ਇਸ ਤਰਾਂ ਇਹ ਬਹੁਤ ਸਪੱਸ਼ਟ ਹੈ ਕਿ ਪੈਸਾ ਅਜੋਕੇ ਮਨੁੱਖ ਦੀ ਬੁਨਿਆਦੀ ਲੋੜ ਬਣ ਚੁੱਕਿਆ ਹੈ। ਜ਼ਾਹਰਾ ਤੌਰ ਤੇ ਜੇ ਦੇਖਿਆ ਜਾਵੇ ਤਾਂ ਇਹ ਗੱਲ ਬਹੁਤ ਅਜੀਬ ਜਾਪਦੀ ਹੈ ਕਿ ਇਕ ਪਾਸੇ ਤਾਂ ਆਪਾਂ ਆਖਦੇ ਹਾਂ ਕਿ ਪੈਸਾ ਬੁਨਿਆਦੀ ਲੋੜਾਂ ਲਈ ਬਹੁਤ ਜ਼ਰੂਰੀ ਹੈ । ਧਾਰਮਿਕ ਅਕੀਦੇ ਵਾਲੇ ਬਹੁ-ਗਿਣਤੀ ਲੋਕ ਇਹ ਸਮਝਦੇ ਹਨ ਕਿ ਮਾਇਆ ਦੇ ਪਿੱਛੇ ਭੱਜਣਾ ਨਹੀ ਚਾਹੀਦਾ।

ਸਿਹਤਮੰਦ ਜੀਵਨ ਲਈ ਸੰਤੁਲਿਤ ਭੋਜਨ ਬਹੁਤ ਜਰੂਰੀ ਹੈ ਅਤੇ ਸਹੀ ਮਾਨਸਿਕ ਤੇ ਸਰੀਰਕ ਕਾਰਗੁਜ਼ਾਰੀ ਲਈ ਢੁਕਵੀਂ ਨੀਂਦ ਬਹੁਤ ਜ਼ਰੂਰੀ ਹੈ ਉਸੇ ਤਰਾਂ ਜਿੰਦਗੀ ਜਿਉਣ ਲਈ ਮੁਨਾਸਿਬ ਪੈਸਾ ਹੋਣਾ ਬਹੁਤ ਜਰੂਰੀ ਹੈ। ਸੰਤੁਲਿਤ ਭੋਜਨ ਦੀ ਅਤੇ ਨੀਂਦ ਦੀ ਥੁੜ ਵਾਂਗ ਪੈਸੇ ਦੀ ਥੁੜ ਵੀ ਜ਼ਿੰਦਗੀ ਨੂੰ ਬਹੁਤ ਬੋਝਲ ਅਤੇ ਬੇਜ਼ਾਰ ਬਣਾ ਦਿੰਦੀ ਹੈ। ਪੁਰਾਤਨ ਮੱਨੁਖ ਅਤੇ ਆਧੁਨਿਕ ਮਨੁੱਖ ਦੇ ਸਰੀਰ ਵਿੱਚ ਕੋਈ ਬਹੁਤੀ ਜ਼ਿਆਦਾ ਤਬਦੀਲੀ ਨਹੀਂ ਆਈ ਹੈ ਪਰ ਰਹਿਣ ਸਹਿਣ ਅਤੇ ਖਾਣ ਪੀਣ ਦੇ ਤਰੀਕਿਆ ਵਿੱਚ ਬਹੁਤ ਅੰਤਰ ਆ ਗਿਆ ਹੈ। ਜਿਹੜੇ ਸੰਪੰਨ ਵਰਗ ਦੀ ਆਪਾਂ ਗੱਲ ਕਰ ਰਹੇ ਹਾਂ ਉਸ ਅੰਦਰ ਭੋਜਨ ਦੀ ਅਸੰਤੁਲਿਤਤਾ ਅਤੇ ਬਹੁਤਾਤ ਕਾਰਣ ਮੋਟਾਪਾ ਅਤੇ ਹੋਰ ਬਿਮਾਰੀਆਂ ਜਿਵੇਂ ਕਿ ਸ਼ੱਕਰ ਰੋਗ, ਜ਼ਿਆਦਾ ਬਲੱਡ ਪ੍ਰੈਸ਼ਰ, ਦਿਲ ਦੇ ਰੋਗ, ਦਿਮਾਗ ਦੇ ਰੋਗ (ਸਟ੍ਰੋਕ ਆਦਿ), ਜਿਗਰ ਦੇ ਰੋਗ ਆਦਿ ਬਹੁਤ ਵੱਧ ਰਹੇ ਹਨ।

ਇਸੇ ਤਰਾਂ ਆਧੁਨਿਕ ਮਨੁੱਖ ਦੇ ਰਹਿਣ ਸਹਿਣ ਅਤੇ ਹੋਰ ਜੀਵਨ ਸ਼ੈਲੀ ਸੰਬੰਧੀ ਵੀ ਬਹੁਤ ਤਬਦੀਲੀਆਂ ਆਈਆਂ ਹਨ। ਆਮ ਸਧਾਰਣ ਪੇਂਡੂ ਜਿੰਦਗੀ ਦੇ ਮਿਆਰ ਦੇ ਉੱਚੇ ਹੋਣ ਦੇ ਨਾਲ ਨਾਲ ਸ਼ਹਿਰੀਕਰਣ ਵੀ ਬਹੁਤ ਵਧਿਆ ਹੈ। ਜ਼ਿੰਦਗੀ ਦੀ ਰਫਤਾਰ ਬਹੁਤ ਤੇਜ਼ੀ ਨਾਲ ਵੱਧ ਰਹੀ ਹੈ। ਇਸ ਸਭ ਨਾਲ ਮਨੁੱਖ ਦੀਆਂ ਕਦਰਾਂ ਕੀਮਤਾਂ ਵਿੱਚ ਵੀ ਬਹੁਤ ਤਬਦੀਲੀ ਆਈ ਹੈ। ਸਮਾਜ ਵਿੱਚ ਆਰਾਮ-ਪ੍ਰਸਤੀ ਦੀਆਂ ਅਤੇ ਦਿਖਾਵੇ ਦੀਆਂ ਵਸਤਾਂ ਦੀ ਮਹੱਤਤਾ ਬਹੁਤ ਵੱਧ ਗਈ ਹੈ। ਇਨਾਂ ਦਾ ਦਰਜਾ ਗੈਰ ਜਰੂਰੀ ਚੀਜਾਂ ਤੋਂ ਅਤਿ ਜਰੂਰੀ ਚੀਜਾਂ ਵਿੱਚ ਬਦਲ ਗਿਆ ਹੈ ਕਿਉਂਕਿ ਇਹ ਸਭ ਚੀਜ਼ਾਂ ਪੈਸੇ ਨਾਲ ਹੀ

ਆਉਂਦੀਆਂ ਹਨ ਇਸ ਲਈ ਸਮਾਜ ਵਿੱਚ ਪੈਸੇ ਦਾ ਦਰਜਾ ਬਹੁਤ ਉੱਚਾ ਹੋ ਗਿਆ ਹੈ ਅਤੇ ਇਸਦੀ ਲੋੜ ਬਹੁਤ ਵਧ ਗਈ ਹੈ। ਇਸ ਲਈ ਇਹ ਬਹੁਤ ਸੁਭਾਵਿਕ ਹੈ ਕਿ ਅੱਜ ਕੱਲ ਤਕਰੀਬਨ ਹਰ ਇਕ ਸ਼ਖ਼ਸ ਚਾਹੇ ਉਹ ਆਮ ਆਦਮੀ ਹੈ ਚਾਹੇ ਕੋਈ ਸਾਧ-ਸੰਤ ਹੈ, ਪੈਸਾ ਕਮਾਉਣ ਦੀ ਦੌੜ ਵਿੱਚ ਗ੍ਰਸਤ ਹੈ। ਇਹ ਗੱਲ ਵੱਖਰੀ ਹੈ ਕਿ ਸਾਧ-ਸੰਤ ਲੋਕਾਂ ਨੂੰ ਝੂਠ-ਫਰੇਬ ਦਾ ਸਹਾਰਾ ਲੈ ਕੇ ਲੁਟਦੇ ਹਨ।

ਇਥੇ ਹੁਣ ਇਹ ਸੁਆਲ ਉਠਦਾ ਹੈ ਕਿ ਕਿਸ ਤਰੀਕੇ ਨਾਲ ਅਤੇ ਕਿੰਨਾ ਕੁ ਪੈਸਾ ਕਮਾਉਣਾ ਜਾਇਜ਼ ਹੈ। ਇਸ ਸੁਆਲ ਦਾ ਜੁਆਬ ਦੇਣਾ ਜਾਂ ਇਸ ਬਾਰੇ ਇਕ ਮੱਤ ਹੋਣਾ ਸੰਭਵ ਨਹੀ ਹੈ ਪਰ ਮਨੋਵਿਗਿਆਨੀਆਂ ਅਤੇ ਸਮਾਜ ਵਿਗਿਆਨੀਆ ਦੇ ਨਜ਼ਰੀਏ ਤੋਂ ਕੁਝ ਸੁਝਾਅ ਦਿਤੇ ਗਏ ਹਨ।

* ਕਿਸੇ ਵੀ ਗੈਰ ਕਾਨੂੰਨੀ ਅਤੇ ਗੈਰ ਸਮਾਜੀ ਤਰੀਕੇ ਨਾਲ ਪੈਸਾ ਕਮਾਉਣਾ ਗਲਤ ਹੈ।
* ਕਿਸੇ ਵੀ ਅਜਿਹੇ ਤਰੀਕੇ ਨਾਲ ਜਿਸ ਨਾਲ ਸਿਹਤ ਖਰਾਬ ਹੁੰਦੀ ਹੋਵੇ,ਪੈਸਾ ਕਮਾਉਣਾ ਗਲਤ ਹੈ। ਇਥੇ ਇਹ ਕਹਾਵਤ ਬਿਲਕੁਲ ਠੀਕ ਢੁਕਦੀ ਹੈ ਕਿ ਮੂਰਖ ਆਦਮੀ ਸਾਰੀ ਜੁਆਨੀ ਪੈਸੇ ਕਮਾਉਣ ਦੇ ਚੱਕਰਾਂ ਵਿਚ ਸਿਹਤ ਖਰਾਬ ਕਰ ਲੈਂਦਾ ਹੈ ਅਤੇ ਫਿਰ ਉਮਰ ਲੰਘਣ ਨਾਲ ਸਿਹਤ ਠੀਕ ਕਰਨ ਦੇ ਚੱਕਰਾਂ ਵਿੱਚ ਸਾਰਾ ਧਨ ਗੁਆ ਲੈਂਦਾ ਹੈ।
* ਕੋਈ ਵੀ ਤਰੀਕਾ ਜਿਸ ਵਿਚ ਪਰਿਵਾਰ ਜਾਂ ਬੱਚਿਆਂ ਨਾਲ ਰਿਸ਼ਤੇ ਵਿੱਚ ਦਿੱਕਤ ਆਉਂਦੀ ਹੋਵੇ ਪੈਸੇ ਕਮਾਉਣ ਦਾ ਵੱਧੀਆ ਸਾਧਨ ਨਹੀਂ ਸਮਝਣਾ ਚਾਹੀਦਾ ਹੈ।
* ਜਿਹੜਾ ਪੈਸਾ ਜਾਂ ਜਾਇਦਾਦ ਤੁਹਾਡੇ ਆਪਣੇ ਜਾਂ ਤੁਹਾਡੇ ਪਰਿਵਾਰ ਦੇ ਅਤੇ ਸਮਾਜ ਦੀ ਬੇਹਤਰੀ, ਤਰੱਕੀ ਜਾਂ ਭਲਾਈ ਲਈ ਇਸਤੇਮਾਲ ਨਹੀਂ ਹੁੰਦੀ, ਅਜਿਹਾ ਪੈਸਾ ਜਾਂ ਜਇਦਾਦ ਆਦਿ ਇਕੱਠਾ ਕਰਨ ਦੀ ਧੁਨ ਵੀ ਮਨੋਰੋਗ ਦਾ ਹੀ ਲੱਛਣ ਹੈ।

ਉਪਰੋਕਤ ਨੁਕਤਿਆ ਤੋਂ ਸਪੱਸ਼ਟ ਹੈ ਕਿ ਤੁਹਾਡਾ ਰਿਸ਼ਤੇਦਾਰ ਜਿਹੜਾ ਕਿ ਆਪਣੇ ਪਰਿਵਾਰਕ ਰਿਸ਼ਤਿਆਂ ਦੀ ਬਹੁਤੀ ਪਰਵਾਹ ਤਾਂ ਨਹੀਂ ਕਰਦਾ ਪਰ ਜਮੀਨ ਜਾਇਦਾਦ ਬਣਾਉਣ ਵਿੱਚ ਰੁਝਿਆ ਰਹਿੰਦਾ ਹੈ, ਕੋਈ ਸਹੀ ਦਿਸ਼ਾ ਵੱਲ ਨਹੀਂ ਜਾ ਰਿਹਾ। ਸ਼ਰਾਬ ਦੀ ਜ਼ਿਆਦਾ ਵਰਤੋਂ ਕਰਨਾ, ਸ਼ਰਾਬ ਪੀ ਕੇ ਘਰ ਦੇ ਮੈਂਬਰਾਂ ਨੂੰ ਗਾਲ੍ਹਾਂ ਕੱਢਣੀਆਂ, ਪਰਿਵਾਰ ਨਾਲ ਅਣਬਣ ਹੋਣਾ ਅਤੇ ਪਰਿਵਾਰ ਤੇ ਬੱਚੇ ਤੋਂ ਅਲੱਗ ਰਹਿਣਾ ਆਦਿ ਮਨੋਰੋਗ ਦੇ ਲੱਛਣ ਹਨ। ਬਿਨਾਂ ਲੋੜ ਤੋਂ ਪੈਸੇ ਇਕੱਠਾ ਕਰਨਾ ਜਾਂ ਬਹੁਤ ਜ਼ਿਆਦਾ ਜਾਇਦਾਦ ਬਣਾਈ ਜਾਣ ਦੀ ਆਦਤ ਵੀ ਇਸੇ ਮਨੋਰੋਗ ਦਾ ਲੱਛਣ ਹੋ ਸਕਦੇ ਹਨ। ਮਨੋਰੋਗ ਦੀ ਕਿਸਮ ਜਾਨਣ ਲਈ ਅਤੇ ਇਸ ਦੇ ਇਲਾਜ ਲਈ ਉਸ ਸ਼ਖ਼ਸ ਨੂੰ ਕਿਸੇ ਮਨੋਰੋਗ ਮਾਹਿਰ ਡਾਕਟਰ ਕੋਲ ਲਿਜਾਣਾ ਚਾਹੀਦਾ ਹੈ, ਜਿਹੜਾ ਕਿ ਅਜਿਹੇ ਕੇਸਾਂ ਵਿਚ ਆਪਣੇ ਆਪ ਵਿਚ ਇਕ ਸਮੱਸਿਆ ਹੈ। ਅਜਿਹਾ ਨਾ ਸੰਭਵ ਹੋਣ ਦੀ ਸੂਰਤ ਵਿੱਚ ਉਸ ਸ਼ਖ਼ਸ ਦੀ ਬੀਵੀ ਅਤੇ ਬੱਚੇ ਨੂੰ ਮਨੋਰੋਗ ਮਾਹਿਰ ਡਾਕਟਰ ਕੋਲ ਲਿਜਾ ਕੇ ਸੰਭਾਵਿਤ ਮਨੋਰੋਗ ਬਾਰੇ ਰਾਇ-ਮਸ਼ਵਰਾ ਕੀਤਾ ਜਾ ਸਕਦਾ ਹੈ।

**ਪ੍ਰੋਫੈਸਰ ਅਤੇ ਮੁਖੀ ਮਨੋਰੋਗ ਵਿਭਾਗ,**
**ਰਜਿੰਦਰਾ ਹਸਪਤਾਲ, ਪਟਿਆਲਾ।**

## ਮਾਰਕਸ ਦੀ ਨਜ਼ਰ 'ਚ ਧਰਮ

ਮਾਰਕਸ ਦੇ ਕਥਨ ਅਨੁਸਾਰ ਧਰਮ ਹੋਰ ਕੁਝ ਨਹੀਂ, ਸਿਰਫ ਮਨੁੱਖੀ ਮਨ ਦੇ ਵਿਕਾਸ ਦੇ ਅੱਡ ਅੱਡ ਪੜਾਅ ਹਨ। ਮਾਰਕਸ ਦਾ ਕਥਨ ਹੈ- 'ਫ਼ਿਲਾਸਫ਼ੀ ਧਾਰਮਿਕ ਅਤੇ ਫ਼ਲਸਫਾਨਾ ਮਸਲਿਆਂ ਬਾਰੇ (ਵਿਰੋਧੀਆਂ ਨਾਲ) ਇੱਕ ਵੱਖਰੇ ਢੰਗ ਨਾਲ ਚਰਚਾ ਕਰਦੀ ਹੈ। ਤੁਸੀਂ ਧਰਮਾਂ ਨੂੰ ਪੜ੍ਹੇ ਬਿਨਾਂ ਉਨ੍ਹਾਂ ਦੀ ਚਰਚਾ ਕਰਦੇ ਹੋ, ਫ਼ਿਲਾਸਫ਼ੀ ਉਨ੍ਹਾਂ ਨੂੰ ਪੜ੍ਹ ਕੇ ਉਨ੍ਹਾਂ ਬਾਰੇ ਚਰਚਾ ਕਰਦੀ ਹੈ। ਤੁਸੀਂ ਭਾਵਨਾਵਾਂ ਨੂੰ ਟੁੰਬਦੇ ਹੋ, ਫ਼ਿਲਾਸਫੀ ਵਿਵੇਕ ਨੂੰ ਟੁੰਬਦੀ ਹੈ। ਤੁਸੀਂ ਸਰਾਪ ਦਿੰਦੇ ਹੋ, ਫ਼ਿਲਾਸਫ਼ੀ ਸਿੱਖਿਆ ਦਿੰਦੀ ਹੈ। ਤੁਸੀਂ ਲੋਕ-ਪ੍ਰਲੋਕ ਦੇ ਵਾਅਦੇ ਕਰਦੇ ਹੋ, ਫ਼ਿਲਾਸਫ਼ੀ ਸੱਚ ਤੋਂ ਬਿਨਾਂ ਹੋਰ ਕੋਈ ਵਾਅਦਾ ਨਹੀਂ ਕਰਦੀ। ਤੁਸੀਂ ਆਪਣੇ ਵਿਸ਼ਵਾਸਾਂ ਵਿੱਚ ਵਿਸ਼ਵਾਸ ਪ੍ਰਗਟ ਕਰਨ ਦੀ ਮੰਗ ਕਰਦੇ ਹੋ, ਫ਼ਿਲਾਸਫ਼ੀ ਆਪਣੇ ਨਿਕਲੇ ਸਿੱਟਿਆਂ ਵਿੱਚ ਵਿਸ਼ਵਾਸ ਪ੍ਰਗਟ ਕਰਨ ਲਈ ਨਹੀਂ, ਸਗੋਂ ਮਨ ਵਿੱਚ ਪੈਦਾ ਹੁੰਦੇ ਸ਼ੰਕਿਆਂ ਦੀ ਨਵਿਰਤੀ ਕਰਨ ਦੀ ਮੰਗ ਕਰਦੀ ਹੈ। ਤੁਸੀਂ ਰੱਬ ਦੇ ਨਾਂਅ ਉੱਤੇ ਡਰ ਪੈਦਾ ਕਰਦੇ ਹੋ, ਪਰ ਫ਼ਿਲਾਸਫ਼ੀ ਮਨੁੱਖ ਨੂੰ ਸਹਿਜ ਕਰਦੀ ਹੈ ਅਤੇ ਸੱਚ ਇਹ ਹੈ ਕਿ ਫ਼ਿਲਾਸਫ਼ੀ ਕੋਲ ਸੰਸਾਰ ਦਾ ਏਨਾ ਗਿਆਨ ਹੈ ਕਿ ਉਹ ਸਾਰੇ ਮਸਲਿਆਂ ਬਾਰੇ ਗੱਲ ਕਰ ਸਕਦੀ ਹੈ।

ਸਫਾ 5 ਦੀ ਬਾਕੀ ...

➢ ਜਦੋਂ ਅਸੀਂ ਫਰਿੱਜ ਵਿੱਚੋਂ ਪਾਣੀ ਦੀ ਬੋਤਲ ਕੱਢਦੇ ਹਾਂ ਤਾਂ ਇਸ ਦਾ ਤਾਪਮਾਨ ਵਧਣਾ ਸ਼ੁਰੂ ਹੋ ਜਾਂਦਾ ਹੈ। ਇਸ ਦਾ ਭਾਵ ਹੈ ਕਿ ਇਸ ਅੰਦਰਲੀ ਹਵਾ ਫੈਲੇਗੀ। ਉਸ ਹਵਾ ਅੰਦਰ ਵੀ ਪਾਣੀ ਦੇ ਵਾਸ਼ਪ ਹੁੰਦੇ ਹਨ, ਉਹ ਵੀ ਵਧਦੇ ਤਾਮਮਾਨ ਕਾਰਨ ਫੈਲਦੇ ਹਨ। ਹਵਾ ਦਾ ਫੈਲਾਅ ਅੰਦਰ ਦਬਾਉ ਨੂੰ ਵਧਾ ਦਿੰਦਾ ਹੈ। ਵਾਧੂ ਦਬਾਓ ਨਿਕਲਣ ਕਾਰਣ ਡਾਟ ਖੋਲਦੇ ਸਮੇਂ ਸ਼ੂੰ-ਸ਼ੂੰ ਦੀ ਆਵਾਜ਼ ਸੁਣਾਈ ਦਿੰਦੀ ਹੈ।




# ਚੰਦਰਮਾ ਦੀ ਸਤਹ



ਬੂਟਾ ਸਿੰਘ ਵਾਕ.ਫ

ਪਿਆਰੇ ਬੱਚਿਓ, ਕੁਦਰਤੀ ਤੌਰ ਤੇ ਸਾਡੇ ਆਲੇ-ਦੁਆਲੇ ਕਈ ਵਾਰ ਅਜਿਹੀਆਂ ਗੱਲਾਂ/ਵਰਤਾਰੇ ਵਾਪਰਦੇ ਰਹਿੰਦੇ ਹਨ ਜਿੰਨ੍ਹਾ ਵੱਲ ਅਸੀਂ ਜਾਂ ਤਾਂ ਅਣਜਾਣੇ 'ਚ ਆਪਣਾ ਧਿਆਨ ਦਿੰਦੇ ਹੀ ਨਹੀਂ ਜਾਂ ਫਿਰ ਅਜਿਹੇ ਵਰਤਾਰਿਆਂ ਬਾਰੇ ਸਿਰਫ ਆਮ ਜਿਹੀ ਮਿਲਣ ਵਾਲੀ ਜਾਣਕਾਰੀ ਸਦਕਾ ਹੀ ਸਤੁੰਸ਼ਟ ਹੋ ਜਾਂਦੇ ਹਾਂ ਤੇ ਉਸ ਵਰਤਾਰੇ ਦੇ ਅਸਲ ਕਾਰਨਾਂ ਤੱਕ ਪਹੁੰਚਣ ਦੀ ਕੋਸ਼ਿਸ਼ ਹੀ ਨਹੀਂ ਕਰਦੇ। ਇੱਕ ਅਜਿਹੇ ਹੀ ਵਰਤਾਰੇ ਬਾਰੇ ਤੁਹਾਡੇ ਨਾਲ ਆਪਣੀ ਗੱਲ ਸਾਂਝੀ ਕਰਨ ਜਾ ਰਿਹਾ ਹਾਂ ਜਿਹੜਾ ਕਿ ਸਾਡੀ ਧਰਤੀ ਦੇ ਇੱਕੋ ਇੱਕ ਕੁਦਰਤੀ ਉੱਪਗ੍ਰਹਿ ਚੰਦਰਮਾ ਬਾਰੇ ਹੈ।

ਤੁਸੀਂ ਆਕਾਸ਼ ਵਿਚ ਰਾਤ ਸਮੇਂ ਚੰਦਰਮਾ ਦੀਆਂ ਵਧਦੀਆਂ ਤੇ ਘਟਦੀਆਂ ਕਲਾਵਾਂ ਬਾਰੇ ਜਰੂਰ ਜਾਣੂ ਹੋਵੋਗੇ ਅਤੇ ਕਿਸੇ ਨਾ ਕਿਸੇ ਜਮਾਤ ਵਿਚ ਇਸ ਸਬੰਧੀ ਜਰੂਰ ਪੜ੍ਹਿਆ ਸੁਣਿਆ ਹੋਵੇਗਾ ਪਰ ਚੰਦਰਮਾ ਦਾ ਇੱਕ ਹੋਰ ਵਰਤਾਰਾ ਅਕਸਰ ਹੀ ਸਾਡੇ ਸਨਮੁੱਖ ਰਹਿੰਦਾ ਹੈ। ਹੋ ਸਕਦਾ ਹੈ ਕਿ ਤੁਸੀਂ ਕਿਸੇ ਨਾ ਕਿਸੇ ਹੱਦ ਤੱਕ ਇਸ ਬਾਰੇ ਵੀ ਜਾਣਕਾਰੀ ਰੱਖਦੇ ਹੋਵੋ। ਇਹ ਹੈ ਸਾਨੂੰ ਧਰਤੀ ਤੋਂ ਚੰਦਰਮਾ ਦੀ ਸਤ੍ਹਾ ਦਾ ਹਮੇਸ਼ਾ ਇੱਕੋ ਪਾਸਾ ਹੀ ਵਿਖਾਈ ਦੇਣਾ। ਪੂਰਨਮਾਸ਼ੀ ਦੀ ਰਾਤ ਨੂੰ ਚੰਦਰਮਾ ਪੂਰਾ ਗੋਲ ਤੇ ਚਮਕੀਲਾ ਹੁੰਦਾ ਹੈ। ਤੁਸੀਂ ਇਸ ਦੀ ਸਤਹ 'ਤੇ ਬਣੇ ਹੋਏ ਕਾਲੇ ਰੰਗ ਦੇ ਧੱਬੇ ਬੜੀ ਆਸਾਨੀ ਨਾਲ ਵੇਖ ਸਕਦੇ ਹੋ। ਰੋਜ਼ਾਨਾ ਚੰਦਰਮਾ ਨੂੰ ਗਹੁ ਨਾਲ ਤੱਕੋ। ਹਰ ਰੋਜ਼ ਤੁਹਾਨੂੰ ਇੱਕੋ ਹੀ ਕਿਸਮ ਦੇ ਧੱਬੇ ਚੰਦਰਮਾ ਦੀ ਸਤਹ ਤੇ ਵਿਖਾਈ ਦੇਣਗੇ। ਇਹ ਧੱਬੇ ਚੰਦਰਮਾ ਦੀ ਉੱਚੀ ਨੀਵੀਂ ਸਤਹ ਕਰਕੇ ਹੀ ਵਿਖਾਈ ਦਿੰਦੇ ਹਨ ਪਰ ਇਥੇ ਆਪਣਾ ਸਵਾਲ ਇਹ ਹੈ ਕਿ ਸਾਨੂੰ ਧਰਤੀ ਵਾਸੀਆਂ ਨੂੰ ਚੰਦਰਮਾ ਦੀ ਸਤਹ ਦਾ ਹਮੇਸ਼ਾ ਇਨ੍ਹਾਂ ਧੱਬਿਆਂ ਵਾਲਾ ਇੱਕੋ ਪਾਸਾ ਹੀ ਕਿਉਂ ਵਿਖਾਈ ਦਿੰਦਾ ਹੈ। ਆਓ ਇਸ ਸਵਾਲ ਦਾ ਜਵਾਬ ਲੱਭੀਏ :

ਸਾਰੇ ਗ੍ਰਹਿ ਸੂਰਜ ਦੁਆਲੇ ਘੁੰਮਣ ਦੇ ਨਾਲ ਨਾਲ ਆਪਣੀ ਧੁਰੀ ਦੁਆਲੇ ਵੀ ਘੁੰਮਦੇ ਹਨ ਅਤੇ ਉੱਪਗ੍ਰਹਿ ਵੀ ਗ੍ਰਹਿਆਂ ਦੁਆਲੇ ਘੁੰਮਦੇ ਹਨ ਤੇ ਆਪਣੀ ਧੁਰੀ ਦੁਆਲੇ ਵੀ। ਠੀਕ ਇਵੇਂ ਹੀ ਚੰਦਰਮਾ ਆਪਣੇ ਗ੍ਰਹਿ-ਪਥ 'ਤੇ ਚਲਦਿਆਂ ਹੋਇਆਂ ਆਪਣੀ ਧੁਰੀ ਦੁਆਲੇ ਘੁੰਮਣ ਦੇ ਨਾਲ ਨਾਲ ਧਰਤੀ ਦੁਆਲੇ ਵੀ ਪਰਿਕਰਮਾ ਕਰਦਾ ਹੈ। ਹਰੇਕ ਗ੍ਰਹਿ ਤੇ ਉੱਪਗ੍ਰਹਿ ਦਾ ਆਪਣੀ ਧੁਰੀ ਦੁਆਲੇ ਘੁੰਮਣ ਅਤੇ ਆਪਣੇ ਗ੍ਰਹਿ-ਪਥ ਤੇ ਘੁੰਮਣ ਦੇ ਸਮੇਂ ਵਿੱਚ ਅੰਤਰ ਹੈ ਪ੍ਰੰਤੂ ਚੰਦਰਮਾ ਇੱਕ ਅਜਿਹਾ ਕੁਦਰਤੀ ਉੱਪਗ੍ਰਹਿ ਹੈ ਜਿਸਦੇ ਆਪਣੀ ਧੁਰੀ ਦੁਆਲੇ ਘੁੰਮਣ ਅਤੇ ਆਪਣੇ ਪਰਿਕਰਮਾ ਪਥ ਤੇ ਚੱਲਣ ਦੇ ਸਮੇਂ ਵਿੱਚ ਸਮਾਨਤਾ ਹੈ। ਚੰਦਰਮਾ ਧਰਤੀ ਦੁਆਲੇ ਇੱਕ ਚੱਕਰ 29.5 ਦਿਨਾਂ ਵਿੱਚ ਪੂਰਾ ਕਰਦਾ ਹੈ ਅਤੇ ਲਗਭਗ ਇਤਨਾ ਸਮਾਂ ਹੀ ਉਹ ਆਪਣੀ ਧੁਰੀ ਦੁਆਲੇ ਇੱਕ ਚੱਕਰ ਪੂਰਾ ਕਰਨ ਵਿੱਚ ਲਗਾਉਂਦਾ ਹੈ। ਕਹਿਣ ਦਾ ਭਾਵ ਕਿ ਚੰਦਰਮਾ ਦੀ ਆਪਣੀ ਧੁਰੀ ਦੁਆਲੇ ਅਤੇ ਧਰਤੀ ਦੁਆਲੇ ਚੱਕਰ ਪੂਰਾ ਕਰਨ ਦੇ ਸਮੇਂ ਦਾ ਅਨੁਪਾਤ ਹਮੇਸ਼ਾ ਇਕ ਸਾਰ ਰਹਿਣ ਕਾਰਣ ਸਾਨੂੰ ਚੰਦਰਮਾ ਦੀ ਹਮੇਸ਼ਾ ਇੱਕੋ ਸਤਹ ਹੀ ਵਿਖਾਈ ਦਿੰਦੀ ਹੈ।

ਕਈ ਮਿਲੀਅਨ ਸਾਲ ਪਹਿਲਾਂ ਚੰਦਰਮਾ ਆਪਣੀ ਧੁਰੀ ਦੁਆਲੇ ਮੌਜੂਦਾ ਸਮੇਂ ਦੀ ਗਤੀ ਨਾਲੋਂ ਤੇਜ਼ ਗਤੀ ਨਾਲ ਘੁੰਮਦਾ ਸੀ ਪ੍ਰੰਤੂ ਧਰਤੀ ਦੇ ਲਗਾਤਾਰ ਗੁਰੂਤਾ ਆਕਰਸ਼ਣ ਤੇ ਜਵਾਰ-ਭਾਟਾਈ ਪ੍ਰਭਾਵ ਸਦਕਾ ਚੰਦਰਮਾ ਦੀ ਇਸ ਗਤੀ ਵਿੱਚ ਇਕਸਾਰਤਾ ਪੈਦਾ ਹੋ ਗਈ ਤੇ ਹੁਣ ਚੰਦਰਮਾ ਨਿਸਚਤ ਗਤੀ ਨਾਲ ਘੁੰਮ ਰਿਹਾ ਹੈ ਜਿਸ ਕਾਰਣ ਸਾਨੂੰ ਧਰਤੀ ਦੇ ਵਾਸੀਆਂ ਨੂੰ ਧਰਤੀ ਦੇ ਪੂਰਬ ਤੋਂ ਪੱਛਮ ਤੱਕ ਚਲਦਿਆਂ ਚੰਦਰਮਾ ਦੀ ਸਤਾਹ ਦਾ 59% ਪਾਸਾ ਹੀ ਵਿਖਾਈ ਦਿੰਦਾ ਰਹਿੰਦਾ ਹੈ।

ਇਸ ਤੱਥ ਨੂੰ ਸਮਝਣ ਲਈ ਤੁਸੀਂ ਇੱਕ ਆਸਾਨ ਜਿਹਾ ਪ੍ਰਯੋਗ ਵੀ ਕਰ ਸਕਦੇ ਹੋ। ਕਿਸੇ ਗੋਲ ਮੇਜ਼ ਜਾਂ ਕਿਸੇ ਵੱਡੀ ਗੇਂਦ ਦੇ ਕੇਂਦਰ ਵੱਲ ਮੂੰਹ ਕਰਕੇ ਤੁਸੀਂ ਉਸ ਦੁਆਲੇ ਪਰਿਕਰਮਾ ਕਰੋ। ਇਸ ਸਮੇਂ ਤੁਸੀਂ ਦੋ ਗਤੀਆਂ ਕਰ ਰਹੇ ਹੋਵੋਗੇ। ਪਹਿਲੀ ਗਤੀ ਆਪਣੇ ਦੁਆਲੇ (ਧੁਰੀ ਦੁਆਲੇ) ਤੇ ਦੂਸਰੀ ਗਤੀ ਮੇਜ਼ ਦੁਆਲੇ। ਜਿਸ ਕਾਰਨ ਕੇਂਦਰ ਤੋਂ ਹਮੇਸ਼ਾਂ ਤੁਹਾਡਾ ਮੂੰਹ ਵਾਲਾ ਪਾਸਾ ਹੀ ਵਿਖਾਈ ਦੇਵੇਗਾ ਤੇ ਪਿਛਲਾ ਪਾਸਾ ਕਦੇ ਨਹੀਂ ਦਿਖਾਈ ਦੇਵੇਗਾ। ਬਿਲਕੁਲ ਅਜਿਹੀਆਂ ਗਤੀਆਂ ਹੀ ਚੰਦਰਮਾ ਕਰ ਰਿਹਾ ਹੈ ਜਿਸ ਕਾਰਣ ਸਾਨੂੰ ਹਮੇਸ਼ਾ ਹੀ ਉਸਦਾ ਇੱਕੋ ਇੱਕ ਪਾਸਾ ਹੀ ਵਿਖਾਈ ਦਿੰਦਾ ਹੈ। ਹੁਣ ਤੁਸੀ ਇਸ ਕੁਦਰਤੀ ਵਰਤਾਰੇ ਨੂੰ ਭਲੀ ਭਾਂਤ ਸਮਝ ਗਏ ਹੋਵੋਗੇ।

# 95010-24461




‘ ਇਨ੍ਹੀਂ ਹਾਥੋਂ ਸੇ ਤਰਾਸ਼ੇ ਬੁਤ ਜਬ
ਮੰਦਰ ਮੇਂ ਲਗਾ ਦੀਏ
ਤੋ ‘ਭਗਵਾਨ’ ਬਣ ਗਏ। ’ 94174-44800

‘ ਮਨੁੱਖ ਸਿਰਫ ਰੋਟੀ ’ਤੇ ਹੀ ਨਹੀਂ ਜਿਉਂਦਾ
ਉਸ ਕੋਲ ਇੱਕ ਦਿਮਾਗ ਵੀ ਹੈ, ਜਿਸਨੂੰ
ਚੰਗੇ ਵਿਚਾਰਾਂ ਦੀ ਖ਼ੁਰਾਕ ਦੀ ਲੋੜ ਹੈ। ’

***ਡਾ. ਬੀ. ਆਰ. ਅੰਬੇਦਕਰ*** 95010-95593

‘ ਖ਼ੂਬਸੂਰਤ ਪਿੰਜਰਿਆਂ ਨੂੰ ਦੇਖ ਕੇ ਲਲਚਾ ਗਏ
ਪੰਛੀਆਂ ਨੂੰ ਕੀ ਪਤਾ ਸੀ
ਇਹ ਸ਼ਹਿਰ ਹੈ ‘ਜੰਗਲ’ ਨਹੀਂ। ’

**ਕੇ. ਸੀ. ਰੁਪਾਣਾ** 98557 15777

‘ ਪਾ ਕੇ ਘੱਗਰੀ ਘਰਾਂ ਨੂੰ ਬਾਬਾ ਭੱਜਿਆ
ਜੀਨ ਦਾ ਵਿਰੋਧ ਕਰਦਾ ’

**ਜਗਸੀਰ ਜੀਦਾ** 94173-33203

‘ ਸਿਰਾਂ ’ਤੇ ਕਿਸ਼ਤੀਆਂ ਰੱਖ ਕੇ ਮਲਾਹਾਂ ਨੂੰ ਪਿਆ ਮੁੜਨਾ,
ਗਏ ਸੀ ਟਾਪੂਆਂ ਦੀ ਖੋਜ ਵਿੱਚ ’ਤੇ ਸਾਗਰ ਗੁਆ ਆਏ ’

**ਸੁਖਪਾਲ ਬੀਰ** 98725 50222

‘ ਅਜੇ ਦੂਰ ਹੈ ਮੇਰੀ ਸੋਚ ਦਾ ਸ਼ਹਿਰ,
ਅਜੇ ਰਾਹਵਾਂ ਨੇ ਰਹਿਬਰ ਮੇਰੀਆਂ
ਉਸ ਪਾਰ ਦਿਸਹੱਦੇ ’ਤੇ ਹੈ ਮੇਰੀ ਨਜ਼ਰ
ਤਾਂ ਹੀ ਦਫਨ ਨੇ ਖਾਹਿਸ਼ਾਂ ਮੇਰੀਆਂ ’

**ਰਣਦੀਪ ਲਹਿਰਾਗਾਗਾ** 98556 95905

‘ ਮੰਜ਼ਿਲ ਮਿਲ ਹੀ ਜਾਏਗੀ, ਭਟਕ ਕਰ ਹੀ ਸਹੀ
ਗੁੰਮਰਾਹ ਤੋ ਵੋਹ ਹੈਂ
ਜੋ ‘ਘਰ’ ਸੇ ਨਿਕਲੇ ਹੀ ਨਹੀਂ ’

**ਯਾਦਵਿੰਦਰ ਮੌੜ** 90411-74599

‘ ਵੱਡੀ ਗੱਡੀ ਛੋਟਾ ਨੰਬਰ
ਉੱਤੇ ਲਾਈ ਬੱਤੀ
ਉਂਜ ਪੰਥ ਦੇ ‘ਦਾਸ’ ’

**ਜਸਵੰਤ ਜ਼ਫਰ**

‘ ਮੰਜ਼ਿਲ ਮਿਥ ਲੈਣ ਨਾਲ ਮੰਜ਼ਿਲ ਨਹੀਂ ਮਿਲ ਜਾਂਦੀ,
ਉਸ ਤੱਕ ਪਹੁੰਚਣ ਵਾਲੇ ਰਸਤੇ ਮਿਥਣੇ ਵੀ ਜਰੂਰੀ
ਹਨ। ’

**ਮਗਨ ਸਿੰਘ ਘਣਗਸ** 98137-62426

‘ ਭਲਾ ‘ਤਕਦੀਰ’ ਕਿਆ ਸਾਥ ਦੇਗੀ, ਉਨ ਚਿਰਾਗੋਂ ਕਾ
ਜੋ ਤੂਫਾਨ ਆਨੇ ਸੇ ਪਹਿਲੇ ਸਹਿਮ ਕਰ ਹੀ ਬੁਝ ਜਾਏ। ’

**ਸਤਵਿੰਦਰ ਸਿਵੀਆਂ** 94657-50797

‘ ਜ਼ਿੰਦਗੀ ਲਿਸ਼ਕੀ ਉਦੋਂ ਤੇ ਬਹੁਤ ਹੀ ਸੁੰਦਰ ਬਣੀ,
ਜਦ ਕਦੇ ਵੀ ਜ਼ਿੰਦਗੀ ਨੂੰ ਸੱਚ ਦਾ ਗਹਿਣਾ ਪਿਆ ’

***ਦਰਸ਼ਨ ਸਿੰਘ ਦਰਸ਼ਨ***

**ਮਨਜਿੰਦਰ** 98767 41270

‘ ਜ਼ਿੰਦਗੀ ਨੇ ਮਾਰ ਕੇ ਠੋਕਰ ਕਿਹਾ,
ਜਾ ਤੂੰ ਮੇਰੀ ਦੀਦ ਦੇ ਕਾਬਲ ਨਹੀਂ।
ਉਸ ਕਲਾ ਦੀ ਜ਼ਿੰਦਗੀ ਹੀ ਮੌਤ ਹੈ
ਜ਼ਿੰਦਗੀ, ਜਿਸ ਤੋਂ ਕੁਝ ਹਾਸਲ ਨਹੀਂ। ’

***ਕਰਨੈਲ ਸਿੰਘ ਪੰਛੀ***

**ਚੰਨਣ ਵਾਂਦਰ** 98143 37522

‘ ਏਕ ਜੂਝਤਾ ਹੂਆ ਚਿਰਾਗ ਭੀ ਹਜ਼ਾਰੋਂ ਕੋ ਜਗਾ ਦੇਤਾ ਹੈ
ਨਹੀਂ ਨਾ-ਮੁਮਕਿਨ ਕੁਛ ਗਰ ਯੇਹ ਬਾਤ ਹਰ ਕੋਈ ਸਮਝੇ। ’

**ਪਰਮਿੰਦਰ ਖੋਖਰ** 4270-07143

ਇਸ ਕਾਲਮ ’ਚ ਸ਼ਿਰਕਤ ਕਰਨ ਲਈ ਸੰਦੇਸ਼ ਪਤਾ:
**94174 27538, 94173-62085**

# ਮਾਇਆ ਅਤੇ ਮਾਇਆਵਾਦ



ਡਾ: ਸੁਰਿੰਦਰ ਅਜਨਾਤ

ਮਾਇਆ ਸ਼ਬਦ ਬਹੁਤ ਪ੍ਰਾਚੀਨ ਹੈ। ਇਹ ਰਿਗਵੇਦ ਵਿੱਚ ਵੀ ਦਿਖਾਈ ਦਿੰਦਾ ਹੈ। ਪਰ 'ਸੰਸਾਰ ਮਾਇਆ ਹੈ' ਦਾ ਸੰਕਲਪ ਬਹੁਤ ਬਾਅਦ ਵਿੱਚ ਹੋਂਦ 'ਚ ਆਇਆ। ਉਪਨਿਸ਼ਦਾਂ ਵਿੱਚ ਪ੍ਰਕਿਰਤੀ ਨੂੰ ਮਾਇਆ ਅਤੇ ਪਰਮਾਤਮਾ (ਮਹੇਸ਼ਵਰ) ਨੂੰ 'ਮਾਇਆ ਦਾ ਸੁਆਮੀ' ਕਿਹਾ ਗਿਆ ਹੈ। ਅੱਗੇ ਜਾ ਕੇ ਸ਼ੰਕਰ ਨੇ ਜਗਤ ਨੂੰ ਮਾਇਆ ਆਖਿਆ ਅਤੇ ਬ੍ਰਹਮ ਨੂੰ ਸੱਚ ਕਿਹਾ।

ਇਸ ਤੋਂ ਬਾਅਦ ਹੀ ਸੰਸਾਰ ਨੂੰ ਮਾਇਆ ਕਹਿਣ ਦੀ ਬਿਮਾਰੀ ਸ਼ੁਰੂ ਹੋਈ। 'ਬਿਮਾਰੀ' ਇਸ ਲਈ ਕਿਹਾ ਹੈ ਕਿ ਪਦਮ ਪੁਰਾਣ ਵਿੱਚ ਸਪਸ਼ਟ ਤੌਰ 'ਤੇ ਆਖਿਆ ਗਿਆ ਹੈ ਕਿ ਮਾਇਆਵਾਦ ਝੂਠਾ ਫਲਸਫ਼ਾ ਹੈ–

'मायावादमसत् शास्त्रम् (पद्मपुराण)'

ਜਦੋਂ ਕਿਹਾ ਗਿਆ ਕਿ ਜਗਤ ਮਾਇਆ ਹੈ ਅਤੇ ਬ੍ਰਹਮ ਸੱਚਾ ਹੈ, ਤਾਂ ਇਸ ਦਾ ਅਰਥ ਸਪੱਸ਼ਟ ਹੋ ਗਿਆ ਹੈ। ਜਗਤ ਮਾਇਆ ਹੈ, ਭਾਵ ਸੰਸਾਰ ਅਸਥਾਈ ਹੈ। ਸੰਸਾਰ ਦੀਆਂ ਚੀਜ਼ਾਂ ਸਦੀਵੀ ਨਹੀਂ ਹਨ।

ਮਾਇਆਵਾਦ ਸੰਸਾਰ ਨੂੰ ਸਮਝਣ ਵਿੱਚ ਕੀਤੀ ਗਈ ਭੁੱਲ ਦੇ ਸਿੱਟੇ ਵਜੋਂ ਹੋਂਦ ਵਿੱਚ ਆਇਆ। ਸੰਸਾਰ ਇੱਕ ਸਥਾਈ ਚੀਜ ਹੈ, ਜਿਵੇਂ ਨਦੀ ਹੁੰਦੀ ਹੈ। ਪਰ ਸੰਸਾਰ ਵਿਚਲੇ ਪਦਾਰਥ ਪਰਿਵਰਤਨਸ਼ੀਲ ਹਨ, ਜਿਵੇਂ ਨਦੀ ਦਾ ਪਾਣੀ ਹੁੰਦਾ ਹੈ। ਨਦੀ ਦੇ ਕਿਨਾਰੇ ਖੜ੍ਹੇ ਹੋ ਕੇ ਦੇਖੋ, ਪਾਣੀ ਨਿਰੰਤਰ ਵਗਦਾ ਰਹਿੰਦਾ ਹੈ ਤੇ ਦੂਜੇ ਪਲ ਉਹ ਪਾਣੀ ਉੱਥੇ ਨਹੀਂ ਹੁੰਦਾ ਜੋ ਇੱਕ ਪਲ ਪਹਿਲਾਂ ਉੱਥੇ ਸੀ ਪਰ ਪਾਣੀ ਦੇ ਪਰਿਵਰਤਿਤ ਹੋਣ ਨਾਲ ਨਦੀ ਨਾ ਝੂਠੀ ਸਿੱਧ ਹੁੰਦੀ ਹੈ ਅਤੇ ਨਾ ਹੀ ਅਸਥਾਈ।

ਇਹ ਇੱਕ ਵਿਡੰਬਨਾ ਹੈ ਕਿ ਜੋ ਲੋਕ ਬਚਪਨ ਦੀ ਪ੍ਰਸ਼ੰਸਾ ਕਰਦੇ ਹਨ, ਜੁਆਨੀ ਦੇ ਗੁਣ ਗਾਉਂਦੇ ਹਨ, ਉਹੀ ਸੰਸਾਰ ਨੂੰ ਮਾਇਆ ਦੱਸਦੇ ਨਹੀਂ ਥੱਕਦੇ। ਬਚਪਨ, ਜੁਆਨੀ ਆਦਿ ਕੀ ਹੈ? ਇਹ ਪਰਿਵਰਤਨ ਦੇ ਸਿੱਟੇ ਵਜੋਂ ਉਪਜੀਆਂ ਅਵਸਥਾਵਾਂ ਹਨ। ਜਿਵੇਂ ਪਰਿਵਰਤਨ ਦੇ ਸਿੱਟੇ ਇਹ ਉਪਜਦੀਆਂ ਹਨ, ਉਸੇ ਤਰ੍ਹਾਂ ਪਰਿਵਰਤਨ ਆਉਣ ਨਾਲ ਇਹ ਲੁਪਤ ਹੋ ਜਾਂਦੀਆਂ ਹਨ ਤੇ ਸਰੀਰ ਇੱਕ ਨਵੀਂ ਅਵਸਥਾ ਵਿੱਚੋਂ ਪ੍ਰਵੇਸ਼ ਕਰ ਜਾਂਦਾ ਹੈ। ਇਸੇ ਤਰ੍ਹਾਂ ਪਰਿਵਰਤਨ ਦੇ ਸਿੱਟੇ ਵਜੋਂ ਉਹ ਅਵਸਥਾ ਵੀ ਆਉਂਦੀ ਹੈ, ਜਿਸ ਨੂੰ ਅਸੀਂ ਮੌਤ ਕਹਿ ਦਿੰਦੇ ਹਾਂ।

ਜਿਵੇਂ ਬਚਪਨ ਦੇ ਜੁਆਨੀ ਵਿੱਚ ਪਰਿਵਰਤਿਤ ਹੋਣ 'ਤੇ ਅਸੀਂ ਸਹਿਜ ਰਹਿੰਦੇ ਹਾਂ, ਉਸੇ ਤਰ੍ਹਾਂ 'ਮੌਤ' ਦੀ ਅਵਸਥਾ ਨੂੰ ਵੀ ਸਹਿਜ ਰਹਿ ਕੇ ਦੇਖਣਾ ਹੋਵੇਗਾ। ਪਰ ਇਨਸਾਨ ਅਜਿਹਾ ਨਹੀਂ ਕਰਦਾ। ਉਹ ਪਰਿਵਰਤਨ ਦੀਆਂ ਕੁਝ ਹਾਲਤਾਂ ਨੂੰ ਤਾਂ ਸਹਿਜ ਰੂਪ ਵਿੱਚ ਰਹਿ ਕੇ ਸਵੀਕਾਰ ਕਰ ਲੈਂਦਾ ਹੈ, ਪਰ ਕੁਝ ਹਾਲਤਾਂ ਨੂੰ ਲੈ ਕੇ ਉਹ ਛਾਤੀ ਪਿੱਟਣ ਲੱਗਦਾ ਹੈ ਅਤੇ ਸੰਸਾਰ ਨੂੰ ਕੋਸਣ ਲੱਗਦਾ ਹੈ। ਇਸੇ ਦਾ ਸਿੱਟਾ ਹੈ– ਸੰਸਾਰ ਨੂੰ ਮਾਇਆ ਆਖਣਾ। ਇਨਸਾਨ ਚਾਹੁੰਦਾ ਹੈ ਕਿ ਜੁਆਨੀ ਸਦਾ ਰਹੇ, ਪਰ ਉਹ ਨਾ ਰਹਿੰਦੀ ਹੈ ਤੇ ਨਾ ਰਹਿ ਸਕਦੀ ਹੈ। ਪਦਾਰਥਾਂ ਦਾ ਆਪਣਾ ਸੁਭਾਅ ਅਤੇ ਬੰਦੇ ਦੀਆਂ ਆਪਣੀਆਂ ਇੱਛਾਵਾਂ ਹਨ। ਇੱਛਾਵਾਂ ਉਹੀ ਪੂਰੀਆਂ ਹੋ ਸਕਦੀਆਂ ਹਨ ਜੋ ਪਦਾਰਥਾਂ ਦੇ ਸੁਭਾਅ ਦੇ ਅਨੁਸਾਰ ਹੋਣਗੀਆਂ।

ਧਰਮ ਗਰਦਾਂ ਨੇ ਬੰਦੇ ਨੂੰ ਸੋਝੀ ਨਹੀਂ ਆਉਣ ਦਿੱਤੀ। ਉਹਨਾਂ ਉਸ ਨੂੰ ਇੱਛਾਵਾਂ ਪੂਰੀਆਂ ਕਰਨ ਲਈ 'ਇਸ' ਜਾਂ 'ਉਸ' ਮੰਦਰ, ਮੂਰਤੀ, ਵਰਤ, ਕਥਾ, ਜਾਪ, ਯੱਗ ਆਦਿ ਦੇ ਚੱਕਰ ਵਿੱਚ ਪਾ ਕੇ ਉਸ ਦਾ ਜਜ਼ਬਾਤੀ, ਦਿਮਾਗੀ ਅਤੇ ਆਰਥਿਕ ਸ਼ੋਸ਼ਣ ਕੀਤਾ ਅਤੇ ਆਪਣੀ ਦੁਕਾਨ ਚਮਕਾਈ।

ਇਹਨਾਂ ਸੰਸਾਰ ਨੂੰ ਮਾਇਆ ਦਸਦਿਆਂ-ਦਸਦਿਆਂ ਨੇ ਸੰਸਾਰ ਦੀ ਉਸ ਵਸਤੂ ਨੂੰ ਵਿਸ਼ੇਸ਼ ਤੌਰ 'ਤੇ ਮਾਇਆ ਆਖਿਆ ਜਿਸ ਨਾਲ ਦੁਨੀਆਂ ਦੀਆਂ ਲਗਭਗ ਸਾਰੀਆਂ ਹੀ ਵਸਤਾਂ ਖਰੀਦੀਆਂ ਜਾ ਸਕਦੀਆਂ ਹਨ, ਅਰਥਾਤ ਧਨ। ਇਨ੍ਹਾਂ ਧਰਮ ਗਰਦਾਂ ਨੇ ਬੰਦੇ ਨੂੰ ਆਪਣੀ ਮਿਹਨਤ ਦੀ ਕਮਾਈ ਦਾਨ, ਦੱਖਣਾ, ਅਤੇ ਭਿੱਖਿਆ ਦੇ ਰੂਪ ਵਿੱਚ ਦੇਣ ਲਈ ਪ੍ਰੇਰਿਆ। ਕਿਹਾ ਕਿ ਜੋ ਦਾਨ ਕਰਦਾ ਹੈ, ਜੋ ਦਕਸ਼ਣਾ ਦਿੰਦਾ ਹੈ ਅਤੇ ਜੋ ਮੰਗਣ ਵਾਲੇ ਨੂੰ ਭਿੱਖਿਆ ਦਿੰਦਾ ਹੈ, ਉਸ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੁੰਦੀਆਂ ਹਨ ਅਤੇ ਮੌਤ ਹੋਣ 'ਤੇ ਉਹ ਮਰਦਾ ਨਹੀਂ, ਸਗੋਂ ਆਤਮਾ ਦੇ ਰੂਪ ਵਿੱਚ ਉਹ ਮੌਤ ਦੇ ਬਾਅਦ ਵੀ ਮੌਜ਼ਾਂ ਲੈਂਦਾ ਹੈ, ਉਸ ਨੂੰ ਸਵਰਗ ਵਿੱਚ ਆਪਣੇ ਲਈ 'ਬੁੱਕ' ਕੀਤਾ ਗਿਆ ਕਮਰਾ ਮਿਲੇਗਾ, ਆਦਿ।

ਇਸ ਉਪਾਏ ਦਾ ਸਰਲ ਸ਼ਬਦਾਂ ਵਿੱਚ ਇਹ ਅਰਥ ਬਣਦਾ ਹੈ ਕਿ ਗੁਰੂ/ਬਾਬਾ/ਸੁਆਮੀ/ਸੰਤ ਆਦਿ ਕਹੇ ਜਾਂਦੇ ਬੰਦੇ ਨੂੰ, ਜਾਂ ਉਸ ਦੁਆਰਾ ਸਥਾਪਤ ਧਰਮ ਅਸਥਾਨ, ਮੂਰਤੀ, ਮਕਾਨ, ਗ੍ਰੰਥ ਜਾਂ ਅਜਿਹੇ ਕਿਸੇ ਪ੍ਰਤੀਕ ਨੂੰ ਦਾਨ ਦਿੰਦੇ ਜਾਓ,

ਦੱਖਣਾ/ਚੜ੍ਹਾਵਾ ਚੜ੍ਹਾਉਂਦੇ ਜਾਓ ਅਤੇ ਉਹਨਾਂ ਦੇ ਨਾਂ 'ਤੇ ਮੰਗਣ ਵਾਲਿਆਂ ਨੂੰ ਰੁਪਏ-ਪੈਸੇ ਜਾਂ ਅਨਾਜ ਆਦਿ ਦੀ ਭੀਖ ਦਿੰਦੇ ਰਹੋ ਤਾਂ ਦੁਨੀਆਂ ਮਾਇਆ ਨਹੀਂ ਰਹਿੰਦੀ, ਉਸ ਦਾ ਬੀਮਾ ਜੋ ਹੋ ਜਾਂਦਾ ਹੈ।

ਪਰ ਕੀ ਇੱਕ ਬੰਦੇ ਵੱਲੋਂ ਮਾਇਆ ਦੂਜੇ ਬੰਦੇ ਨੂੰ ਦੇਣ ਨਾਲ ਕਿਸੇ ਦੇਣ ਵਾਲੇ ਦਾ ਕਲਿਆਣ ਹੋ ਸਕਦਾ ਹੈ? ਜੇ ਮਾਇਆ ਦੇਣ ਨਾਲ ਮਾਇਆ ਤੋਂ ਕਲਿਆਣ ਹੋ ਸਕਦਾ ਹੈ ਫਿਰ ਤਾਂ ਚਿੱਕੜ ਨੂੰ ਚਿੱਕੜ ਨਾਲ ਹੀ ਧੋਣ 'ਤੇ ਉਹ ਸਾਫ਼ ਹੋ ਜਾਣਾ ਚਾਹੀਦਾ ਹੈ। ਪਰ ਕੀ ਅਜਿਹਾ ਹੁੰਦਾ ਹੈ? ਜੇ ਚਿੱਕੜ ਨਾਲ ਚਿੱਕੜ ਨਹੀਂ ਧੁਲਦਾ ਤਾਂ ਮਾਇਆ ਨਾਲ ਮਾਇਆ ਤੋਂ ਕਲਿਆਣ ਕਿਵੇਂ ਹੋ ਸਕਦਾ ਹੈ?

ਅਸੀਂ ਦੇਖਦੇ ਹਾਂ ਕਿ ਯੋਗ ਗੁਰੂ ਕਹੇ ਜਾਂਦੇ ਰਾਮਦੇਵ ਪਾਸ 1200 ਕਰੋੜ ਦੀ ਜਾਇਦਾਦ 10-12 ਸਾਲਾਂ ਵਿੱਚ ਹੀ ਬਣ ਗਈ, ਸਾਈਂ ਬਾਬੇ ਪਾਸ 60,000 ਕਰੋੜ ਦੀ ਸੰਪਤੀ ਸੀ ਅਤੇ ਕੇਰਲ ਦੇ ਪਦਮਨਾਭ ਸੁਆਮੀ ਮੰਦਰ ਪਾਸ ਇੱਕ ਲੱਖ ਕਰੋੜ ਤੋਂ ਵੀ ਜ਼ਿਆਦਾ ਦੀ ਸੰਪਤੀ ਹੈ। ਜੇ ਮਾਇਆ ਬੁਰੀ ਹੈ ਤਾਂ ਇਹ 'ਪਵਿੱਤਰ' ਬਾਬੇ/ਸੁਆਮੀ/ਮੰਦਰ ਆਦਿ ਬੁਰੀ ਚੀਜ ਐਨੀ ਕਿਉਂ ਇਕੱਠੀ ਕਰਦੇ ਰਹਿੰਦੇ ਹਨ? ਜੇ ਮਾਇਆ ਨਾਲ ਬੇੜਾ ਗਰਕ ਹੁੰਦਾ ਹੈ ਤਾਂ ਇਹਨਾਂ ਕਰੋੜਾਂ ਦੀ ਸੰਪਤੀ ਵਾਲਿਆਂ ਦਾ ਬੇੜਾ ਗਰਕ ਕਿਉਂ ਨਹੀਂ ਹੁੰਦਾ? ਜਿਵੇਂ ਚੋਰ ਹੀ ਇਹ ਪ੍ਰਚਾਰ ਕਰਦੇ ਹਨ ਕਿ ਪ੍ਰਾਚੀਨ ਭਾਰਤ ਵਿੱਚ ਲੋਕ ਘਰਾਂ ਨੂੰ ਜਿੰਦੇ ਨਹੀਂ ਸਨ ਲਾਉਂਦੇ, ਉਸੇ ਤਰ੍ਹਾਂ ਬਾਬੇ/ਸੁਆਮੀ/ਸਾਧ/ਗੁਰੂ ਆਦਿ ਹੀ ਇਹ ਪ੍ਰਚਾਰ ਕਰਦੇ ਹਨ ਕਿ ਜੋ ਸਭ ਕੁਝ ਗੁਰੂ ਨੂੰ ਅਰਪਤ ਕਰ ਦੇਂਦਾ ਹੈ, ਉਸ ਦਾ ਕਲਿਆਣ ਹੋ ਜਾਂਦਾ ਹੈ। 'ਗੁਰੂਗੀਤਾ' ਨਾਮਕ ਗ੍ਰੰਥ ਵਿੱਚ ਕਿਹਾ ਗਿਆ ਹੈ ਕਿ ਆਪਣੀ ਪਤਨੀ ਵੀ ਗੁਰੂ ਨੂੰ ਅਰਪਤ ਕਰ ਦੇਵੇ। (ਗੁਰੂ ਸੀਤਾ, ਸ਼ਲੋਕ 55, ਪ੍ਰਕਾਸ਼ਕ, ਭਾਰਤਧਰਮ ਮਹਾਂਮੰਡਲ, ਵਾਰਾਣਸੀ, 1986)

ਇਹ ਕਲਿਆਣ ਕਿੰਨਾ ਕਰ ਸਕਦੇ ਹਨ, ਇਸ ਦਾ ਅੰਦਾਜ਼ਾ ਪਿਛਲੇ ਦਿਨੀਂ ਘਟੀਆਂ ਦੋ ਘਟਨਾਵਾਂ ਵਿੱਚੋਂ ਲਾਇਆ ਜਾ ਸਕਦਾ ਹੈ। ਸਾਈਂ ਬਾਬਾ ਸਾਰੀ ਉਮਰ ਲੋਕਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਰਹੇ, ਸਾਰੀ ਉਮਰ ਹਵਾ 'ਚੋਂ ਸ਼ਿਵਲਿੰਗ ਅਤੇ ਰਾਖ (ਸੁਆਹ) ਕੱਢਦੇ ਰਹੇ, ਪਰ ਜਦੋਂ ਗੁਰਦੇ, ਦਿਲ ਆਦਿ ਜਵਾਬ ਦੇਣ ਲੱਗ ਪਏ ਤਾਂ ਉਹ ਆਪਣਾ ਕਲਿਆਣ ਆਪ ਨਾ ਕਰ ਸਕੇ, ਸਗੋਂ ਡਾਕਟਰੀ ਦੇ ਮਾਹਰ ਆਮ ਬੰਦਿਆਂ ਤੇ ਔਰਤਾਂ, ਭਾਵ ਡਾਕਟਰਾਂ ਦੀ ਸ਼ਰਨ ਜਾਣ ਨੂੰ ਮਜ਼ਬੂਰ ਹੋ ਗਏ। ਜਦੋਂ ਦੇਸੀ ਡਾਕਟਰ ਨਾਕਾਫ਼ੀ ਸਿੱਧ ਹੋਏ ਤਾਂ ਹਿਮਾਲਿਆ ਦੇ ਯੋਗ, ਤਪੱਸਵੀ ਜਾਂ ਆਯੁਰਵੈਦਚਾਰੀਆ ਆਦਿ ਨਹੀਂ ਬੁਲਾਏ ਸਗੋਂ ਅਮਰੀਕਾ ਤੋਂ ਡਾਕਟਰ ਮੰਗਵਾਏ ਗਏ।

ਜਦੋਂ ਯੋਗ-ਪ੍ਰਚਾਰਕ ਰਾਮਦੇਵ ਦੀ ਵਰਤ ਨਾਲ ਚੌਥੇ-ਪੰਜਵੇਂ ਦਿਨ ਹੀ ਹਾਲਤ ਖਰਾਬ ਹੋ ਗਈ ਤਾਂ ਪਤੰਜਲੀ ਯੋਗ ਪੀਠ ਦਾ ਕੋਈ ਯੋਗੀ, ਕੋਈ ਆਯੁਰਵੈਦਚਾਰੀਆ, ਕੋਈ ਵੈਦ ਜਾਂ ਉਸ ਪੀਠ ਦੀ ਬਣਾਈ ਗਈ ਕੋਈ ਆਯੁਰਵੈਦਿਕ ਦਵਾਈ ਕੰਮ ਨਹੀਂ ਆਈ। ਉਸ ਨੂੰ ਬਚਾਇਆ ਤਾਂ ਡਾਕਟਰਾਂ ਦੀ ਟੀਮ ਨੇ ਅਤੇ ਉਹਨਾਂ ਦਵਾਈਆਂ ਨੇ ਜਿੰਨ੍ਹਾਂ ਦੀ ਉਕਤ ਵਿਅਕਤੀ ਨਿੰਦਾ ਕਰਦਾ ਰਹਿੰਦਾ ਹੈ। ਸਟੇਜ 'ਤੇ ਕੀਤੇ ਜਾ ਰਹੇ ਜਿਮਨਾਸਟਿਕ ਦੇ ਕਰਤੱਬਾਂ ਜਾਂ ਅਖੌਤੀ ਯੋਗ ਆਸਣਾਂ ਨਾਲ ਜਦੋਂ ਰਾਮਦੇਵ ਜੀ ਆਪਣੇ ਆਪ ਨੂੰ ਹੀ ਠੀਕ ਨਾ ਕਰ ਸਕੇ ਤਾਂ ਉਹਨਾਂ ਦੇ ਵੱਧ ਚੜ੍ਹ ਕੇ ਕੀਤੇ ਦਾਅਵਿਆਂ ਦਾ ਕੀ ਅਰਥ ਰਹਿ ਜਾਂਦਾ ਹੈ?

ਸੰਸਾਰ ਮਾਇਆ ਨਹੀਂ ਹੈ, ਸਗੋਂ ਇਹ ਪਦਾਰਥ (Matter) ਦਾ ਪ੍ਰਸਾਰ ਹੈ। ਪਦਾਰਥ ਰੂਪ ਬਦਲਦਾ ਹੈ, ਪਰ ਉਸ ਦਾ ਬੀਜ ਨਾਸ਼ ਨਹੀਂ ਹੁੰਦਾ। ਦੂਜੇ ਸ਼ਬਦਾਂ ਵਿੱਚ, ਸੰਸਾਰ ਦੀਆਂ ਸਭ ਵਸਤਾਂ ਪਰਿਵਰਤਿਤ ਹੁੰਦੀਆਂ ਹਨ। ਇਸ ਲਈ ਕਹਿ ਸਕਦੇ ਹਾਂ ਕਿ *ਸੰਸਾਰ ਮਾਇਆ ਨਹੀਂ ਸਗੋਂ ਪਰਿਵਰਤਨਸ਼ੀਲ ਹੈ।*

ਸੰਸਾਰ ਦੀਆਂ ਲਗਭਗ ਸਭ ਵਸਤਾਂ ਖਰੀਦਣ ਦਾ ਸਾਧਨ ਧਨ ਹੈ। ਇਹ ਮਿਹਨਤ ਨਾਲ ਪੈਦਾ ਹੁੰਦਾ ਹੈ। ਅਖੌਤੀ ਖੁਦਾ ਦੇ ਆਪੇ ਬਣੇ ਵਿਚੋਲੇ ਬੜੀ ਹੁਸ਼ਿਆਰੀ ਨਾਲ ਲੋਕਾਂ ਦੀ ਮਿਹਨਤ ਦੀ ਕਮਾਈ ਹਥਿਆਉਂਦੇ ਹਨ ਅਤੇ ਕਲਪਿਤ ਦੂਜੀ ਦੁਨੀਆਂ (ਪਰਲੋਕ) ਦੇ ਲਾਰੇ ਲਾਉਂਦੇ ਹਨ। ਇਹ ਸਭ ਫਰਜ਼ੀ ਚਿੱਟ-ਫੰਡ ਕੰਪਨੀਆਂ ਵਾਂਗ ਹੈ ਜੋ ਲੋਕਾਂ ਦੇ ਕਰੋੜਾਂ ਰੁਪਏ ਡਕਾਰ ਜਾਂਦੀਆਂ ਹਨ। ਪਿਛਲੇ ਹਫ਼ਤੇ ਗਵਾਲੀਅਰ ਵਿੱਚ 33 ਚਿੱਟ-ਕੰਪਨੀਆਂ ਲੋਕਾਂ ਦਾ 1000 ਕਰੋੜ ਰੁਪਏ ਲੈ ਕੇ ਤੁਰਦੀਆਂ ਬਣੀਆਂ ਹਨ। ਉਹਨਾਂ 'ਤੇ ਸਰਕਾਰ ਕਾਰਵਾਈ ਕਰ ਰਹੀ ਹੈ ਕਿਉਂਕਿ ਲੋਕ ਹੱਲਾ-ਗੁੱਲਾ ਕਰ ਰਹੇ ਹਨ। ਅਨੇਕਾਂ ਧਰਮਗਰਦ, ਬਾਬੇ/ਸੁਆਮੀ/ਗੁਰੂ ਆਦਿ ਇਹੋ ਕਰ ਰਹੇ ਹਨ। ਇਹ ਸਭ ਲੋਕਾਂ ਨੂੰ ਚੂਨਾ ਲਾਉਂਦੇ ਹਨ। ਜਿਵੇਂ ਚਿੱਟ-ਫੰਡ ਕੰਪਨੀਆਂ ਦੇ ਖਿਲਾਫ਼ ਸ਼ੋਰ ਮਚਾਇਆ ਜਾਂਦਾ ਹੈ, ਉਸੇ ਤਰ੍ਹਾਂ ਲੋਕਾਂ ਨੂੰ ਪਰਲੋਕ ਦੇ ਨਾਂ 'ਤੇ ਚੂਨਾ ਲਾਉਣ ਵਾਲਿਆਂ ਦੇ ਖਿਲਾਫ਼ ਵੀ ਸ਼ੋਰ ਮਚਾਉਣਾ ਸਿੱਖਣਾ ਪਵੇਗਾ, ਇਹਨਾਂ ਦੇ ਝੂਠੇ ਵਾਅਦਿਆਂ ਖਿਲਾਫ਼ ਉਪਭੋਗਤਾ ਅਦਾਲਤਾਂ ਵਿੱਚ ਜਾਣਾ ਵੀ ਸਾਨੂੰ ਸਿੱਖਣਾ ਪਵੇਗਾ।

ਜਦੋਂ ਕਿਸੇ ਨੂੰ ਜੋਤਸ਼ੀ ਦੇ ਦੱਸੇ ਮੁਤਾਬਕ ਲਾਭ ਨਹੀਂ ਹੁੰਦਾ, ਉਦੋਂ ਉਸ ਨੂੰ ਉਪਭੋਗਤਾ ਅਦਾਲਤ ਵਿੱਚ ਖਿੱਚਣਾ ਚਾਹੀਦਾ ਹੈ- ਆਖਰ ਉਹ ਫੀਸ ਲੈ ਕੇ ਆਪਣੇ ਗਾਹਕ ਨੂੰ

ਗਲਤ ਸੌਦਾ ਵੇਚਦਾ ਹੈ।

ਬਾਬੇ ਹੋਣ ਜਾਂ ਜੋਤਸ਼ੀ, ਇਹ ਉਹਨਾਂ ਦਾ ਪੇਸ਼ਾ ਹੈ। ਇਹਨਾਂ 'ਤੇ ਉਪਭੋਗਤਾ ਸੁਰੱਖਿਆ ਕਾਨੂੰਨ ਲਾਗੂ ਹੁੰਦਾ ਹੀ ਹੁੰਦਾ ਹੈ। ਜੇ ਜੋਤਿਸ਼ ਸਹੀ ਹੈ ਅਤੇ ਬਾਬਿਆਂ ਆਦਿ ਦੇ ਦਾਅਵੇ ਸਹੀ ਹਨ ਤਾਂ ਉਹਨਾਂ ਨੂੰ ਨਾ ਹਾਏ-ਤੌਬਾ ਮਚਾਉਣੀ ਚਾਹੀਦੀ ਹੈ ਤੇ ਨਾ ਆਪਣੇ ਆਪ ਨੂੰ ਕਾਨੂੰਨ ਤੋਂ ਉੱਪਰ ਹੋਣ ਦਾ ਨਾਟਕ ਕਰਨਾ ਚਾਹੀਦਾ ਹੈ। ਕੀ ਇਹ ਬਾਬੇ ਅਤੇ ਜੋਤਸ਼ੀ ਆਦਿ ਜ਼ਮੀਨਾਂ, ਮਕਾਨਾਂ, ਦੁਕਾਨਾਂ ਆਦਿ ਦੀਆਂ ਰਜਿਸਟਰੀਆਂ ਨਹੀਂ ਕਰਾਉਂਦੇ ? ਚੋਰੀ ਹੋਣ 'ਤੇ ਕੀ ਪੁਲਿਸ ਪਾਸ ਰਿਪੋਰਟ ਦਰਜ ਨਹੀਂ ਕਰਾਉਂਦੇ ? ਜਦ ਇਹਨਾਂ ਸਭ ਮਾਮਲਿਆਂ ਵਿੱਚ ਇਹ ਕਾਨੂੰਨ ਤੋਂ ਉੱਪਰ ਹੋਣ ਦੀ ਨੌਟੰਕੀ ਨਹੀਂ ਕਰਦੇ ਤਾਂ ਫਿਰ ਉਪਭੋਗਤਾ ਸੁਰੱਖਿਆ ਕਾਨੂੰਨ ਦੇ ਮਾਮਲੇ ਵਿੱਚ ਨਾਂਹ-ਨੁੱਕਰ ਕਰਨ ਦਾ ਕੀ ਮਤਲਬ ਹੈ ? ਕੀ ਇਹਨਾਂ ਦਾ ਝੂਠ ਇਹਨਾਂ ਨੂੰ ਨਹੀਂ ਡਰਾ ਰਿਹਾ ?

ਮਾਇਆ ਜੇ ਕਿਸੇ ਬਾਬੇ/ਸਾਧ/ਗੁਰੂ/ਸੁਆਮੀ ਆਦਿ ਨੂੰ ਡੰਗ ਨਹੀਂ ਮਾਰਦੀ। ਹਾਲਾਂਕਿ ਇਹ ਇਹਨਾਂ ਦੀ ਮਿਹਨਤ ਨਾਲ ਕਮਾਈ ਨਹੀਂ ਹੁੰਦੀ, ਸਿਰਫ਼ ਚਲਾਕੀ ਨਾਲ ਹਥਿਆਈ ਹੁੰਦੀ ਹੈ, ਤਾਂ ਇਹ ਉਸ ਵਿਅਕਤੀ ਨੂੰ ਕਿਵੇਂ ਡੰਗ ਮਾਰ ਸਕਦੀ ਹੈ ਜਿਸ ਨੇ ਖੂਨ ਪਸੀਨਾ ਕਰਕੇ, ਸੱਪਾਂ ਦੀਆਂ ਸਿਰੀਆਂ ਪੈਰਾਂ ਹੇਠਾਂ ਮਿੱਧ ਕੇ, ਕਮਾਈ ਹੁੰਦੀ ਹੈ ?

ਪਰ ਇਹ ਬੜੇ ਦੁੱਖ ਦੀ ਗੱਲ ਹੈ ਕਿ ਜਿਵੇਂ ਕਈ ਥਾਵਾਂ 'ਤੇ ਜੇਬ-ਕਤਰਿਆਂ ਨੇ ਖੁਦ ਹੀ ਲਿਖਵਾਇਆ ਹੁੰਦਾ ਹੈ ਕਿ 'ਜੇਬ-ਕਤਰਿਆਂ ਤੋਂ ਸਾਵਧਾਨ', ਉਸੇ ਤਰ੍ਹਾਂ ਬਾਬਿਆਂ ਆਦਿ ਦੇ ਸ਼ਿਕਾਰ ਵਿਅਕਤੀ, ਉਹਨਾਂ ਵੱਲੋਂ ਮਾਨਸਿਕ ਤੌਰ 'ਤੇ ਗੁਲਾਮ ਬਣਾਏ ਬੰਦੇ, ਹੀ ਉਹਨਾਂ ਦੇ ਹੱਕ ਵਿੱਚ ਭੁਗਤਣ ਲੱਗ ਪੈਂਦੇ ਹਨ। ਜੇਬਕਤਰਿਆਂ ਨੇ ਇਹ ਆਤਮ-ਹੱਤਿਆ ਕਰਨ ਲਈ ਨਹੀਂ ਲਿਖਵਾਇਆ ਹੁੰਦਾ, ਸਗੋਂ ਉਹਨਾਂ ਤਾਂ ਆਪਣੇ ਧੰਦੇ ਦੇ ਹਿਤ ਵਿੱਚ ਹੀ ਅਜਿਹਾ ਕੀਤਾ ਹੁੰਦੈ। ਲੋਕ ਜਦੋਂ ਉਸ ਥਾਂ 'ਤੇ ਪੜ੍ਹਦੇ ਹਨ ਕਿ 'ਜੇਬ-ਕਤਰਿਆਂ ਤੋਂ ਸਾਵਧਾਨ', ਤਾਂ ਉਹ ਯਕਦਮ ਉਹਨਾਂ ਥਾਵਾਂ ਨੂੰ ਛੂੰਹਦੇ ਹਨ, ਜਿੰਨ੍ਹਾਂ 'ਤੇ ਉਹਨਾਂ ਆਪਣੇ ਪੈਸੇ ਰੱਖੇ ਹੁੰਦੇ ਹਨ ਤੇ ਇਹ ਸਭ ਉੱਥੇ ਮੌਜੂਦ ਜੇਬ-ਕਤਰੇ ਦੇਖ ਰਹੇ ਹੁੰਦੇ ਹਨ। ਉਹਨਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਕਿਸ ਦੇ ਪਾਸ ਐਨੇ ਕੁ ਪੈਸੇ ਹਨ ਕਿ ਉਸ ਨੂੰ ਸਾਵਧਾਨ ਕਰਨ ਵਾਲਾ ਵਾਕ ਪੜ੍ਹ ਕੇ ਆਪਣੇ ਪੈਸਿਆਂ ਦੀ ਸੁਰੱਖਿਆ ਦੀ ਚਿੰਤਾ ਕਰਨੀ ਪਈ ਹੈ ਤੇ ਹੱਥ ਲਾ ਕੇ ਉਸ ਥਾਂ ਨੂੰ ਛੂਹ ਕੇ ਇਹ ਨਿਸ਼ਚਿਤ ਕਰਨਾ ਪਿਆ ਹੈ ਕਿ ਪੈਸੇ ਮੌਜੂਦ ਹਨ।

ਪਰ ਸੰਤਾਂ/ਸਾਧਾਂ/ਬਾਬਿਆਂ ਆਦਿ ਨੇ ਬੰਦੇ ਦਿਮਾਗੀ ਤੌਰ 'ਤੇ ਇੰਨੇ ਕਮਜ਼ੋਰ ਕਰ ਦਿੱਤੇ ਹੁੰਦੇ ਹਨ ਕਿ ਉਹ ਲੁੱਟੇ ਜਾ ਰਹੇ ਬੰਦੇ, ਲੁਟੇਰੇ ਦੇ ਹੱਕ ਵਿੱਚ ਬੋਲਦੇ ਹੀ ਨਹੀਂ, ਕਈ ਵਾਰ ਤਾਂ ਮਾਰਨ ਨੂੰ ਵੀ ਪੈਂਦੇ ਹਨ। ਉਹ ਆਖਦੇ ਹਨ ਕਿ ਸੰਤ ਬਾਬੇ ਭਗਤੀ ਕਰਦੇ ਹਨ, ਇਸ ਲਈ ਮਾਇਆ ਉਹਨਾਂ ਨੂੰ ਕੁਝ ਨਹੀਂ ਕਹਿੰਦੀ। ਪਰ ਸਵਾਲਾਂ ਦਾ ਸਵਾਲ ਤਾਂ ਇਹ ਹੈ ਕਿ ਕੀ ਮਾਇਆ (ਧਨ) ਮਿਹਨਤੀ ਨੂੰ ਕੁਝ ਕਹਿੰਦੀ ਹੈ ? ਕੀ ਕਹਿੰਦੀ ਹੈ ? ਕੀ ਇਹ ਜਾਣ ਬੁੱਝ ਕੇ ਭਰਮ ਨਹੀਂ ਫੈਲਾਇਆ ਜਾ ਰਿਹਾ ਕਿ ਮਾਇਆ ਬੰਦੇ ਨੂੰ ਤਾਂ ਵੱਢਣ ਨੂੰ ਪੈਂਦੀ ਹੈ, ਪਰ ਸੰਤਾਂ ਦੇ ਸਾਹਮਣੇ ਭਿੱਜੀ ਬਿੱਲੀ ਬਣ ਜਾਂਦੀ ਹੈ। ਜੇ ਇਹ ਏਨਾ ਕੂੜ ਪ੍ਰਚਾਰ ਨਾ ਕਰਨ ਤਾਂ ਇਹਨਾਂ ਦੇ ਕਰੋੜਾਂ ਦੇ ਸਾਮਰਾਜ ਕਿਵੇਂ ਬਣਨਗੇ।

ਇਸ ਪ੍ਰਚਾਰ ਤੋਂ, ਕਿ ਮਾਇਆ ਬੰਦੇ ਨੂੰ ਵੱਢਣ ਨੂੰ ਪੈਂਦੀ ਹੈ ਪਰ ਸੰਤਾਂ ਦੇ ਸਾਹਮਣੇ ਭਿੱਜੀ ਬਿੱਲੀ ਬਣ ਜਾਂਦੀ ਹੈ, ਮੈਨੂੰ 'ਪੰਚਤੰਤਰ' ਦੀ ਇੱਕ ਕਹਾਣੀ ਯਾਦ ਆਉਂਦੀ ਹੈ, ਜਿਸ ਵਿੱਚ ਚਾਰ ਬਦਮਾਸ਼ ਇੱਕ ਭੋਲੇ ਭਾਲੇ ਬੰਦੇ ਨੂੰ ਮੋਢੇ 'ਤੇ ਬੱਕਰਾ ਚੁੱਕੀ ਜਾਂਦਾ ਦੇਖ ਕੇ ਉਸ ਨੂੰ ਠੱਗਣ ਦੀ ਵਿਉਂਤ ਬਣਾਉਂਦੇ ਹਨ ਤੇ ਆਪਣੀ ਯੋਜਨਾ ਅਨੁਸਾਰ ਥੋੜ੍ਹੀ ਥੋੜ੍ਹੀ ਦੂਰ ਜਾ ਕੇ ਖੜ੍ਹੇ ਹੋ ਜਾਂਦੇ ਹਨ। ਜਦੋਂ ਉਹ ਉਹਨਾਂ ਦੇ ਕੋਲ ਦੀ ਲੰਘਦਾ ਹੈ ਤਾਂ ਹਰੇਕ ਉਸ ਨੂੰ ਕਹਿੰਦਾ ਹੈ, 'ਤੁਸੀਂ ਭਲੇ ਆਦਮੀ ਲੱਗਦੇ ਹੋ, ਪਰ ਇਸ ਕੁੱਤੇ ਨੂੰ ਮੋਢੇ 'ਤੇ ਚੁੱਕ ਕੇ ਲੈ ਜਾਣਾ ਉਚਿੱਤ ਨਹੀਂ।' ਜਦ ਹਰੇਕ ਨੇ ਉਸ ਨੂੰ ਥੋੜੀ ਥੋੜੀ ਦੂਰੀ 'ਤੇ ਇਹੋ ਕਿਹਾ ਤਾਂ ਉਸ ਆਦਮੀ ਨੇ ਆਪਣੇ ਅੰਧ ਵਿਸ਼ਵਾਸ ਅਨੁਸਾਰ ਸੋਚਿਆ, 'ਹੋ ਸਕਦੈ ਇਹ ਕੋਈ ਰਾਕਸ਼ਸ ਜਾਂ ਕੋਈ ਭੂਤ-ਪ੍ਰੇਤ ਹੋਵੇ ਜੋ ਸ਼ਕਲ ਬਦਲ ਲੈਂਦਾ ਹੋਵੇ ਤੇ ਮੈਨੂੰ ਬੱਕਰਾ ਦਿਸਦਾ ਹੋਵੇ, ਪਰ ਮੋਢੇ 'ਤੇ ਬਹਿ ਕੇ ਇਹ ਕੁੱਤਾ ਬਣ ਜਾਂਦਾ ਹੋਵੇ'। ਉਸ ਨੇ ਅਗਾਂਹ ਜਾ ਕੇ ਉਹ ਬੱਕਰਾ ਮੋਢੇ ਤੋਂ ਲਾਹ ਕੇ ਛੱਡ ਦਿੱਤਾ ਤੇ ਆਪਣੇ ਘਰ ਨੂੰ ਤੁਰ ਗਿਆ। ਬਦਮਾਸ਼ ਇਹੋ ਚਾਹੁੰਦੇ ਸਨ। ਉਹਨਾਂ ਬੱਕਰਾ ਫੜਿਆ ਤੇ ਝਟਕਾ ਦਿੱਤਾ ਤੇ ਉਹਨਾਂ ਦੀ ਵਧੀਆ ਪਾਰਟੀ ਹੋ ਗਈ।

ਇਹੋ ਕੁਝ ਮਾਇਆ ਦੇ ਨਾਂ 'ਤੇ ਹੋ ਰਿਹਾ ਹੈ। ਭੋਲੇ ਭਾਲੇ ਲੋਕਾਂ ਤੋਂ ਬੱਕਰਾ ਹਥਿਆਉਣ ਲਈ, ਉਹਨਾਂ ਦੀ ਮਿਹਨਤ ਦੀ ਕਮਾਈ 'ਤੇ ਕਬਜਾ ਕਰਨ ਲਈ, ਕਈ ਅਜਿਹੇ ਲੋਕ ਧਰਮ, ਭਗਤੀ, ਪਰਲੋਕ, ਆਦਿ ਦੇ ਨਾਂ 'ਤੇ ਚਾਲਾਂ ਚੱਲਦੇ ਆ ਰਹੇ ਹਨ ਜੋ ਖੁਦ ਕਮਾਈ ਨਹੀਂ ਕਰਦੇ, ਜੋ ਖੁਦ ਪ੍ਰਜੀਵੀ (Parasite) ਹਨ। ਇਹ ਬੱਕਰੇ ਦੇ ਮਾਲਕ ਨੂੰ ਇਵੇਂ ਭਰਮਾਉਂਦੇ ਤੇ ਭੰਬਲ ਭੂਸੇ 'ਚ ਪਾਉਂਦੇ ਹਨ ਕਿ ਉਸ 'ਤੇ 'ਚੋਰ ਨਾਲੋਂ ਪੰਡ ਕਾਹਲੀ' ਵਾਲੀ ਕਹਾਵਤ ਲਾਗੂ ਹੋਣ ਲੱਗਦੀ ਹੈ। ਬੱਕਰਾ ਤਾਂ ਹੀ ਮਾਲਿਕ ਦੇ ਪਾਸ ਰਹੇਗਾ ਜੇ ਉਹ ਖੁਦ ਸੁਚੇਤ ਹੋਵੇਗਾ। ਇਸ ਲਈ ਜਰੂਰੀ ਹੈ ਕਿ ਲੋਕ ਆਪਣੇ ਭਲੇ-ਬੁਰੇ, ਲਾਭ-

ਨੁਕਸਾਨ ਆਦਿ ਦੀ ਬਾਬਤ ਖੁਦ ਸੋਚਣ। ਧਾਰਮਿਕ ਧੋਖੇਬਾਜੀ ਦੇ ਮਾਮਲਿਆਂ ਨੂੰ ਪੁਲਿਸ ਤੱਕ ਲੈ ਕੇ ਜਾਣ, ਅਦਾਲਤਾਂ ਤੱਕ ਉਹਨਾਂ ਨੂੰ ਘੜੀਸਣ। ਇੱਛਾਧਾਰੀ, ਲਾਲ ਸਾਈਂ, ਨਿਤਿਆਨੰਦ ਆਦਿ ਦੇ ਮਾਮਲਿਆਂ ਵਿੱਚ ਅਸੀਂ ਦੇਖਿਆ ਹੈ ਕਿ ਕਿਵੇਂ ਉਹ ਦੇਹ ਵਪਾਰ ਦਾ ਕਾਰੋਬਾਰ ਧਰਮ ਦੀ ਆੜ 'ਚ ਕਰਦੇ ਸਨ।

ਭਾਰਤੀ ਸੰਵਿਧਾਨ ਦੀ ਧਾਰਾ 51-ਏ ਨੂੰ ਵੀ ਸੋਧਣ ਦੀ ਜਰੂਰਤ ਹੈ। ਇਹ ਧਾਰਾ ਮੂਲ ਕਰਤੱਵਾਂ ਨਾਲ ਸੰਬੰਧਤ ਹੈ, ਇਹ ਨਾਗਰਿਕ ਤੋਂ ਮੰਗ ਕਰਦੀ ਹੈ ਕਿ ਉਹ ਵਿਗਿਆਨਕ ਵਿਚਾਰਧਾਰਾ ਦਾ ਪ੍ਰਚਾਰ ਕਰੇ। ਪਰ ਇਸ ਧਾਰਾ ਦੇ ਦੰਦ ਨਹੀਂ ਹਨ। ਜੇ ਕੋਈ ਅੰਧਵਿਸ਼ਵਾਸ਼ਾਂ ਦਾ ਪ੍ਰਚਾਰ ਕਰਦਾ ਹੈ ਅਤੇ ਵਿਗਿਆਨਕ ਵਿਚਾਰਧਾਰਾ ਦਾ ਪ੍ਰਚਾਰ ਨਹੀਂ ਕਰਦਾ, ਤਾਂ ਸੰਵਿਧਾਨ ਉਸ ਸਮੇਂ ਨਿਹੱਥਾ ਹੋ ਜਾਂਦਾ ਹੈ। ਇਸ ਲਈ ਜਰੂਰੀ ਹੈ ਕਿ ਇਸ ਦੰਦਹੀਣ ਕਾਨੂੰਨ ਨੂੰ ਦੰਦ ਮੁਹੱਈਆ ਕਰਵਾਏ ਜਾਣ ਤਾਂ ਜੋ ਇਸ ਧਾਰਾ ਦਾ ਕੋਈ ਅਰਥ ਬਣ ਸਕੇ।

ਸੰਖੇਪ ਵਿੱਚ, ਨਾ ਇਹ ਸੰਸਾਰ ਮਾਇਆ ਹੈ ਤੇ ਨਾ ਮਿਹਨਤ ਨਾਲ ਕਮਾਇਆ ਧੰਨ ਹੀ ਮਾਇਆ ਹੈ। ਪਰ ਸਾਨੂੰ ਸਮਾਜ ਦੇ ਉਹਨਾਂ ਪਰਜੀਵੀਆਂ- ਸਾਧਾਂ, ਸੰਤਾਂ, ਬਾਬਿਆਂ, ਸੁਆਮੀਆਂ, ਗੁਰੂਆਂ ਆਦਿ ਦੀ ਮਾਇਆ (ਹੇਰਾਫੇਰੀ, ਛਲ ਕਪਟ) ਜਰੂਰ ਸਮਝਣੀ ਚਾਹੀਦੀ ਹੈ ਜੋ ਅਖੌਤੀ ਰੱਬ ਦੇ ਆਪੇ ਬਣੇ ਵਿਚੋਲੇ ਹਨ ਅਤੇ ਅਖੌਤੀ ਸੁਰਗ ਦੀਆਂ ਟਿਕਟਾਂ ਵੇਚਣ ਦਾ ਧੰਦਾ ਕਰਦੇ ਹਨ ਤੇ ਲੋਕਾਂ ਨੂੰ ਤਰ੍ਹਾਂ ਤਰ੍ਹਾਂ ਦੇ ਮੱਕੜਜਾਲਾਂ ਵਿੱਚ ਫਸਾਈ ਰੱਖਣ ਲਈ ਹਰ ਵੇਲੇ ਕੋਝੀਆਂ ਚਾਲਾਂ ਚੱਲਦੇ ਰਹਿੰਦੇ ਹਨ। ਜੋ ਸੰਸਾਰ ਨੂੰ ਮਾਇਆ ਦੱਸਦਾ ਹੈ, ਉਸ ਤੋਂ ਸਾਵਧਾਨ ਹੋ ਜਾਓ। ਇਸੇ ਲਈ ਜਾਰਜ ਔਰਵੇਲ ਨੇ ਕਿਹਾ ਹੈ ਕਿ ਹਰ ਸਾਧ/ਸੰਤ/ਬਾਬੇ/ਸੁਆਮੀ/ਗੁਰੂ ਆਦਿ ਨੂੰ ਸਦਾ ਸ਼ੱਕੀ ਵਿਅਕਤੀ ਸਮਝੋ ਜਦੋਂ ਤੱਕ ਉਹ ਨਿਰਦੋਸ਼ ਸਿੱਧ ਨਹੀਂ ਹੋ ਜਾਂਦਾ। (Saints should always be judged guilty until proven innocent) ਇਹ ਚਿਤਾਵਨੀ ਕਦੇ ਭੁੱਲਣੀ ਨਹੀਂ ਚਾਹੀਦੀ। ਇਸੇ ਵਿੱਚ ਸਮੁੱਚੀ ਮਨੁੱਖਤਾ ਦਾ ਭਲਾ ਹੈ।

# 98145-80497

**ਕੰਨਿਆ ਦੀ ਲੋੜ**

28 ਸਾਲਾ 5'9" ਕੱਦ ਦੇ ਪੰਜਾਬ ਤੋਂ ਐੱਮ. ਏ. ਕਰ ਕੇ ਕੈਲਗਿਰੀ (ਕੈਨੇਡਾ) ਵਿਖੇ ਰੇਲ ਕੰਪਨੀ ਵਿੱਚ ਪੱਕੇ ਤੌਰ 'ਤੇ ਕੰਮ ਕਰ ਰਹੇ ਲੜਕੇ ਲਈ ਅਗਾਂਹਵਧੂ ਵਿਚਾਰਾਂ ਵਾਲੀ, ਸੁਨੱਖੀ, ਘੱਟੋ-ਘੱਟ 5'4" ਕੱਦ ਦੀ ਬੀ.ਐੱਸ.ਸੀ./ਐੱਮ.ਐੱਸ. ਸੀ. ਨਰਸਿੰਗ ਲੜਕੀ ਦੀ ਲੋੜ ਹੈ। ਵਿਆਹ ਦਾਜ ਦਹੇਜ ਅਤੇ ਰੂੜ੍ਹੀਵਾਦੀ ਰੀਤੀ ਰਿਵਾਜਾਂ ਤੋਂ ਬਿਨਾਂ ਹੋਵੇਗਾ।

**ਸੰਪਰਕ** 94178-14943, 40345-54220

## ਵਾਅਦਾ

ਦੋਸਤ, ਤੂੰ ਇੱਕ ਵਾਰ
ਸਾਡਾ ਦੋਸਤ ਬਣ,
ਸਾਡੇ ਕਾਫਲੇ ਦੀ ਮਸ਼ਾਲ ਦਾ ਪ੍ਰਵਾਨਾ ਬਣ।

ਬੱਸ, ਥੋੜਾ ਜਿਹਾ ਜਗਿਆਸੂ ਤਾਂ ਬਣ,
ਫਿਰ ਤੂੰ ਤਾਂ ਕੀ
ਅਸੀਂ ਤੇਰੇ ਪਰਿਵਾਰ ਸਮੇਤ
ਘਰ ਦੀਆਂ ਕੰਧਾਂ ਦੀ ਵੀ
ਸੋਚ ਬਦਲ ਦੇਵਾਂਗੇ।

ਜਿਨ੍ਹਾਂ 'ਤੇ ਲੱਗ ਜਾਣਗੀਆਂ
ਕਰਮਯੋਗੀਆਂ,
ਦਾਰਸ਼ਨਿਕਾਂ ਦੀਆਂ ਤਸਵੀਰਾਂ।

ਸੱਚ ਨਾਲ-ਤੇਰੇ ਮੱਥੇ ਵਿੱਚਲੀ
ਸੋਚ ਨੂੰ, ਹੋਸ਼ ਨੂੰ
ਸਦੀਆਂ ਤੋਂ ਲੱਗੀਆਂ
ਅੰਧਵਿਸ਼ਵਾਸ ਦੀਆਂ ਉਨ੍ਹਾਂ ਬੇੜੀਆਂ ਨੂੰ
ਕੁੱਝ ਦਿਨਾਂ 'ਚ ਮਧੋਲ ਦੇਵਾਂਗੇ।

ਤੇ ਤੈਨੂੰ ਜਿਊਂਦੀ ਜ਼ਿੰਦਗੀ
ਮੁਕਤੀ ਦਿਵਾ ਕੇ, ਇੱਕ ਸੱਚਾ
ਬਦਲ ਦੇਵਾਂਗੇ।
ਯਕੀਨ ਕਰੀਂ-ਕਦਮ ਦਰ ਕਦਮ
ਤੇਰੀ ਸੋਚ ਨੂੰ, ਬਦਲ ਦੇਵਾਂਗੇ।
ਜ਼ਰੂਰ ਬਦਲ ਦੇਵਾਂਗੇ।



**ਗੋਰਾ ਹੁਸ਼ਿਆਰਪੁਰੀ**
# 97793-32761

**ਵਿਦਿਆਰਥੀਆਂ ਲਈ**

ਪਾਠਕਾਂ ਦੀ ਮੰਗ 'ਤੇ ਅਮਲ ਕਰਦਿਆਂ ਅਸੀਂ ਪਿਛਲੇ ਅੰਕ ਤੋਂ ਵਿਦਿਆਰਥੀਆਂ ਲਈ ਇੱਕ ਕਾਲਮ ਸ਼ੁਰੂ ਕੀਤਾ ਸੀ। ਜਿਸ ਵਿੱਚ 'ਮੈਂ ਹੱਥ ਦੀਆਂ ਰੇਖਾਵਾਂ ਵਿੱਚ ਵਿਸ਼ਵਾਸ ਕਿਉਂ ਨਹੀਂ ਰਖਦਾ' ਵਿਸ਼ੇ 'ਤੇ +2 ਤੱਕ ਪੜ੍ਹਦੇ ਵਿਦਿਆਰਥੀਆਂ ਦੇ ਵਿਚਾਰ ਮੰਗੇ ਗਏ ਸਨ ਪ੍ਰੰਤੂ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਵਿਦਿਆਰਥੀਆਂ ਨੇ ਕੋਈ ਹੁੰਗਾਰਾ ਨਹੀਂ ਭਰਿਆ। ਅਸੀਂ ਤੁਹਾਡੇ ਖਤਾਂ ਦੀ ਉਡੀਕ 'ਚ ਹਾਂ। ...**ਅਦਾਰਾ**

# ਪੰਜਾਬੀ ਭਾਈਚਾਰਾ ਤੇ ਧਰਮ



ਸਾਧੂ ਬਿਨਿੰਗ

ਨਹਿਰੂ ਦਾ ਕਹਿਣਾ ਸੀ ਕਿ, ***"ਇਸ ਤਮਾਸ਼ੇ ਨੇ, ਜਿਹਨੂੰ ਧਰਮ ਕਿਹਾ ਜਾਂਦਾ ਹੈ, ਜਾਂ ਘੱਟੋ ਘੱਟ ਜਥੇਬੰਦ ਧਰਮ, ਭਾਰਤ ਅਤੇ ਹੋਰ ਥਾਈਂ, ਸਾਨੂੰ ਦਹਿਸ਼ਤ ਨਾਲ ਭਰ ਦਿੱਤਾ ਹੈ ਅਤੇ ਮੈਂ ਇਹਨੂੰ ਅਕਸਰ ਹੀ ਨਿੰਦਿਆ ਹੈ ਅਤੇ ਇਸ ਦਾ ਮੁੱਢੋਂ ਸੁੱਢੋਂ ਸਫ਼ਾਇਆ ਕਰਨ ਦੀ ਇੱਛਾ ਹੈ।"*** ਪਰ ਆਜ਼ਾਦ ਭਾਰਤ ਵਿੱਚ ਧਰਮ ਦਾ ਸਫ਼ਾਇਆ ਹੋਣ ਦੀ ਥਾਂ ਇਸ ਤੋਂ ਬਿਲਕੁਲ ਉਲਟ ਵਾਪਰਿਆ ਹੈ। ਇਸ ਵੇਲੇ ਸਾਰੇ ਭਾਰਤ ਵਿੱਚ 'ਤੇ ਖਾਸ ਕਰ ਪੰਜਾਬ ਵਿੱਚ, ਧਰਮ ਤੇ ਸਿਆਸਤ ਵਿੱਚ ਵਿੱਥ ਭਾਲਣੀ ਮੁਸ਼ਕਲ ਹੈ। ਧਰਮ ਏਨੇ ਸ਼ਕਤੀਸ਼ਾਲੀ ਹਨ ਕਿ ਇਸ ਬਾਰੇ ਅਲੋਚਨਾਤਮਕ ਨਜ਼ਰੀਆ ਰੱਖਣਾ ਕਿਸੇ ਲਈ ਸੰਭਵ ਨਹੀਂ। ਨਤੀਜੇ ਵਜੋਂ, ਸਿਆਸਤ ਨੂੰ ਧਰਮ ਤੋਂ ਵੱਖ ਕਰਕੇ ਦੇਖਣ ਦੀ ਯੋਗਤਾ ਤੇ ਖਾਹਿਸ਼ ਪੰਜਾਬੀਆਂ ਵਿੱਚੋਂ ਗਾਇਬ ਹੋ ਗਈ ਲਗਦੀ ਹੈ। ਧਰਮ ਬਾਰੇ ਬਹੁਤੀ ਚਰਚਾ ਇਸ ਨੁਕਤੇ ਤੋਂ ਕੀਤੀ ਜਾਂਦੀ ਹੈ ਕਿ ਇਸ ਨੂੰ ਕਿਸ ਤਰ੍ਹਾਂ ਬੇਹਤਰ ਬਣਾਇਆ ਜਾਵੇ ਨਾ ਕਿ ਵਿਗਿਆਨਕ ਨਜ਼ਰੀਏ ਨਾਲ ਇਸ ਦੀ ਸਾਰਥਿਕਤਾ 'ਤੇ ਕਿੰਤੂ ਕੀਤਾ ਜਾਵੇ ਜਾਂ ਇਸ ਦੇ ਅਸਰ ਨੂੰ ਘਟਾਇਆ ਜਾਵੇ।

ਅਜੋਕੇ ਸਮੇਂ ਵਿੱਚ ਪੰਜਾਬੀ ਸਮਾਜ ਅੰਦਰ ਧਰਮ ਦਾ ਦਾਬਾ ਇਸ ਕਦਰ ਹੈ ਕਿ 'ਰੱਬ' ਦੀ ਹੋਂਦ ਤੋਂ ਇਨਕਾਰੀ ਵਾਸਤੇ ਵਰਤਿਆ ਜਾਂਦਾ ਸ਼ਬਦ- ਨਾਸਤਿਕ, ਇੱਕ ਗਾਲ੍ਹ ਦੇ ਬਰਾਬਰ ਹੈ। ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਪੰਜਾਬ ਦੇ ਪਿੰਡਾਂ 'ਚ ਸਵੇਰੇ ਸਵੇਰੇ ਵੱਜਦੇ ਲਾਊਡ ਸਪੀਕਰਾਂ ਤੋਂ ਲੈ ਕੇ ਸਰੀ, ਬਰੈਂਪਟਨ ਜਾਂ ਯੂਬਾ-ਸਿਟੀ ਦੀਆਂ ਸੜਕਾਂ 'ਤੇ ਨਿੱਕਲਦੇ ਨਗਰ ਕੀਰਤਨਾਂ ਤੱਕ, ਜਿੱਥੇ 'ਰੱਬ' ਨੂੰ ਮੰਨਣ ਵਾਲੇ ਲੋਕਾਂ ਦੀਆਂ ਆਵਾਜ਼ਾਂ ਨਾਲ ਸਾਰਾ ਆਲਾ ਦੁਆਲਾ ਗੂੰਜਦਾ ਰਹਿੰਦਾ ਹੈ, ਉੱਥੇ 'ਰੱਬ' ਦੀ ਹੋਂਦ ਤੋਂ ਇਨਕਾਰੀ ਆਵਾਜ਼ ਕਦੇ ਕਦੇ ਹੀ ਸੁਣਨ ਨੂੰ ਮਿਲਦੀ ਹੈ, ਉਹ ਵੀ ਤਰਕਸ਼ੀਲਾਂ ਵਰਗੇ ਜੱਥੇਬੰਦ ਸਮੂਹਾਂ ਵੱਲੋਂ। ਪੰਜਾਬੀ ਮੀਡੀਏ ਸਣੇ ਹਰ ਪਾਸੇ ਧਰਮ ਦਾ ਹੀ ਬੋਲਬਾਲਾ ਹੈ ਪਰ ਇਹ ਹਮੇਸ਼ਾ ਇਸ ਤਰ੍ਹਾ ਨਹੀਂ ਸੀ। ਭਾਰਤੀ ਸਮਾਜ ਵਿੱਚ ਰੱਬ ਦੀ ਹੋਂਦ ਤੋਂ ਇਨਕਾਰੀ ਹੋਂਦ ਦੀ ਪ੍ਰਥਾ ਬਹੁਤ ਪੁਰਾਣੀ ਹੈ। ਦੇਬੀਪ੍ਰਸਾਦ ਚੱਟੋਪਾਧਿਆਏ ਅਨੁਸਾਰ: ***ਸਾਡੇ ਸਾਰੇ ਵੱਡੇ ਦਰਸ਼ਨਾਂ ਵਿੱਚੋਂ, ਸਿਰਫ਼ ਵੇਦਾਂਤ (ਕੁਝ ਸ਼ਰਤਾਂ ਸਮੇਤ) ਅਤੇ ਵਿਸ਼ੇਸ਼ ਕਰਕੇ ਨਇਆ-ਵੇਸਿਸੀਕਾ ਦੇ ਮਗਰਲੇ ਕਥਨ ਆਸਤਕ ਸਨ। ਇਸ ਦੇ ਮੁਕਾਬਲੇ ਬੁੱਧ, ਜੈਨ, ਪੂਰਬ-ਮਿਮਾਸਾ, ਸਮੀਖਿਆ, ਲੋਕਾਇਤਾਂ ਅਤੇ ਨਇਆ-ਵੇਸਿਸੀਕਾ ਆਪਣੇ ਮੁੱਢਲੇ ਰੂਪ ਵਿੱਚ ਸਾਰੇ ਦਰਸ਼ਨ ਹੀ ਨਾਸਤਿਕਤਾ ਵੱਲ ਪ੍ਰਤੀਬੱਧ ਸਨ। ਇਸ ਕਰਕੇ ਭਾਰਤੀ ਸੋਚ ਵਿੱਚ ਨਾਸਤਿਕਤਾ ਦ ਇਸ ਅਥਾਹ ਮਹੱਤਤਾ 'ਤੇ ਕਿੰਤੂ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਇਸ ਦੀ ਪ੍ਰਤੀਨਿਧਤਾ ਕਰ ਰਹੇ ਵੱਡੀ ਗਿਣਤੀ ਭਾਰਤੀ ਦਾਰਸ਼ਨਿਕਾਂ ਨੂੰ ਅੱਖੋਂ ਉਹਲੇ ਕੀਤਾ ਜਾਵੇ।*** ਭਾਰਤੀ ਦਰਸ਼ਨ ਵਿਚਲੇ ਸੰਵਾਦ ਦੀ ਇਸ ਲੰਮੀ ਪ੍ਰੰਪਰਾ ਤੋਂ ਪੰਜਾਬੀ ਲੇਖਕ ਤੇ ਚਿੰਤਕ ਅਨਜਾਣ ਤਾਂ ਨਹੀਂ ਹੋ ਸਕਦੇ ਪਰ ਦਰਪੇਸ਼ ਸਥਿਤੀਆਂ ਵਿੱਚ ਇਸ ਨੂੰ ਮਹੱਤਵਪੂਰਨ ਸਮਝਣੋਂ ਜ਼ਰੂਰ ਹਟ ਗਏ ਜਾਪਦੇ ਹਨ। ਇਸ ਸਮੇਂ ਵੱਡੀ ਗਿਣਤੀ ਪੰਜਾਬੀਆਂ ਨੇ ਇਸ ਸਮੱਸਿਆ ਦੀ ਅਹਿਮੀਅਤ ਨੂੰ ਅੱਖੋਂ ਓਹਲੇ ਹੀ ਨਹੀਂ ਕੀਤਾ ਸਗੋਂ ਇਸ ਨੂੰ ਸਮੱਸਿਆ ਸਮਝਣਾ ਹੀ ਛੱਡ ਦਿੱਤਾ ਹੈ। ਸ਼ਾਇਦ ਪੰਜਾਬੀਆਂ ਨਾਲ ਜਪਾਨੀ ਕਹਾਵਤ ਵਰਗਾ ਕੁਝ ਵਾਪਰ ਗਿਆ ਹੈ ਕਿ 'ਜੇ ਤੁਸੀਂ ਉਹਨਾਂ ਨੂੰ ਜਿੱਤ ਨਹੀਂ ਸਕਦੇ ਤਾਂ ਨਾਲ ਰਲ਼ ਜਾਓ।' ਇਥੇ ਇੱਕ ਹੋਰ ਗੱਲ ਦੀ ਸੰਭਾਵਨਾ ਜ਼ਿਆਦਾ ਨਜ਼ਰ ਆਉਂਦੀ ਹੈ ਕਿ ਕਾਫ਼ੀ ਗਿਣਤੀ ਪੰਜਾਬੀ ਲੇਖਕ ਤੇ ਬੁੱਧੀਜੀਵੀ ਨਾ ਤਾਂ ਰੱਬ ਵਿੱਚ ਵਿਸ਼ਵਾਸ਼ ਰੱਖਦੇ ਹਨ ਅਤੇ ਨਾ ਹੀ ਧਰਮ ਨੂੰ ਸਮਾਜ ਲਈ ਲਾਹੇਵੰਦ ਸਮਝਦੇ ਹਨ। ਬਹੁਤ ਸਾਰੇ ਸਮਾਜਕ ਕਾਰਨਾਂ ਵੱਸ ਉਹ ਇਸ ਬਾਰੇ ਚੁੱਪ ਸਾਧੀ ਰੱਖਦੇ ਹਨ। ਏਥੇ ਬਰਤਾਨਵੀਂ ਦਾਰਸ਼ਨਿਕ ਤੇ ਅਰਥ ਸ਼ਾਸ਼ਤਰੀ ਜਾਹਨ ਸਟੂਰਟ ਮਿੱਲ ਦੀ ਉੱਨੀਵੀਂ ਸਦੀ ਦੇ ਬਰਤਾਨਵੀ ਸਮਾਜ ਬਾਰੇ ਕਹੀ ਗੱਲ ਸਹੀ ਮਹਿਸੂਸ ਹੁੰਦੀ ਹੈ: ***"ਦੁਨੀਆਂ ਹੈਰਾਨ ਹੋ ਜਾਵੇ ਜੇ ਇਸ ਨੂੰ ਇਹ ਪਤਾ ਚੱਲ ਜਾਵੇ ਕਿ ਇਸ ਦੇ ਸਭ ਤੋਂ ਰੌਸ਼ਨ ਨਗੀਨਿਆਂ ਵਿੱਚੋਂ, ਆਮ ਲੋਕਾਂ ਦੇ ਅੰਦਾਜ਼ੇ ਮੁਤਾਬਕ ਸਿਆਣੇ ਤੇ ਸਾਊਆਂ ਵਿੱਚੋਂ, ਕਿੰਨੀ ਵੱਡੀ ਤਾਦਾਦ ਧਰਮ ਬਾਰੇ ਪੂਰੀ ਤਰ੍ਹਾਂ ਸ਼ੱਕੀ ਹੈ।"*** ਇਸ ਸੰਬੰਧ ਵਿੱਚ ਭਗਤ ਸਿੰਘ ਦਾ ਫਾਂਸੀ ਲੱਗਣ ਤੋਂ ਕੁਝ ਮਹੀਨੇ ਪਹਿਲਾਂ ਅਕਤੂਬਰ 1930 ਵਿੱਚ ਲਿਖਿਆ ਲੇਖ 'ਮੈਂ ਨਾਸਤਿਕ ਕਿਉਂ ਹਾਂ' ਅਜੇ ਵੀ ਪੰਜਾਬੀ ਵਿੱਚ ਸਭ ਤੋਂ ਵੱਧ ਜਾਣਿਆ ਜਾਂਦਾ ਹੈ। ਇਹ ਸੰਭਵ ਹੈ ਕਿ ਇਸ ਲੇਖ ਦੀ ਮਹੱਤਤਾ ਭਗਤ ਸਿੰਘ ਦੇ ਨਾਂ ਕਾਰਣ ਜ਼ਿਆਦਾ ਹੋਵੇ ਪਰ ਇਹ ਵੀ ਸਚਾਈ ਹੈ ਕਿ ਇਸ ਵਿਸ਼ੇ 'ਤੇ ਇਸ ਨਾਲੋਂ ਵੱਧ ਸਪੱਸ਼ਟ, ਸਿੱਧੀ ਤੇ ਵਿਗਿਆਨਕ ਸੋਚ ਵਾਲੀ ਸ਼ਕਤੀਸ਼ਾਲੀ ਹੋਰ ਕੋਈ ਲਿਖਤ ਨਹੀਂ ਹੈ। ਜਿਸ ਤਰ੍ਹਾਂ ਬਰਤਾਨਵੀ ਚਿੰਤਕ ਬਰਟਰੈਂਡ ਰਸਲ ਵੱਲੋਂ 1927 ਵਿੱਚ

ਦਿੱਤੇ ਭਾਸ਼ਨ, 'ਮੈਂ ਇਸਾਈ ਕਿਉਂ ਨਹੀਂ' ਜੋ ਬਾਅਦ ਵਿੱਚ ਲੇਖ ਦੇ ਰੂਪ ਵਿੱਚ ਪ੍ਰਕਾਸ਼ਤ ਹੋਇਆ, ਦੀ ਮਾਰ ਤੋਂ ਇਸਾਈ ਮੱਤ ਅਜੇ ਤੱਕ ਨਹੀਂ ਸੰਭਲ ਸਕਿਆ, ਇਸੇ ਤਰ੍ਹਾਂ ਭਗਤ ਸਿੰਘ ਦੇ ਇਸ ਇਕੱਲੇ ਲੇਖ ਨੇ ਪੰਜਾਬ ਦੇ ਧਾਰਮਿਕ ਲੋਕਾਂ ਨੂੰ ਵਖਤ ਪਾਇਆ ਹੋਇਆ ਹੈ। ਇਸ ਲਿਖਤ ਦੀ ਤਿੱਖੀ ਚੋਭ ਕਾਰਣ ਹੀ ਇਸ ਨੂੰ ਲੋਕਾਂ ਦੇ ਚੇਤੇ 'ਤੋਂ ਮਿਟਾਉਣ ਦੀ ਹਰ ਸੰਭਵ ਕੋਸ਼ਿਸ਼ ਕੀਤੀ ਜਾ ਰਹੀ ਹੈ।

ਇਹ ਕਹਿਣਾ ਗਲਤ ਹੋਵੇਗਾ ਕਿ ਇਸ ਵਿਸ਼ੇ 'ਤੇ ਪੰਜਾਬੀ ਵਿੱਚ ਲਿਖਿਆ ਹੀ ਨਹੀਂ ਗਿਆ। ਖੱਬੀ ਧਿਰ ਨਾਲ ਸੰਬੰਧਤ ਚਿੰਤਕ ਤੇ ਖਾਸ ਕਰ ਤਰਕਸ਼ੀਲ ਲਹਿਰ ਤੇ ਦਲਿਤ ਲਹਿਰ ਨਾਲ ਸੰਬੰਧਤ ਚਿੰਤਕਾਂ ਨੇ ਬਹੁਤ ਕੁਝ ਲਿਖਿਆ ਹੈ ਤੇ ਲਿਖ ਰਹੇ ਹਨ ਪਰ ਵੱਖਰੇ-ਵੱਖਰੇ ਕਾਰਣਾਂ ਵੱਸ ਇਹ ਲਿਖਤਾਂ ਰੱਬ ਤੇ ਧਰਮ ਦੇ ਮਸਲੇ 'ਤੇ ਸਿੱਧੀ ਚੋਟ ਕਰਨ ਤੋਂ ਅਕਸਰ ਕੰਨੀ ਹੀ ਨਹੀਂ ਕਤਰਾਉਂਦੀਆਂ ਸਗੋਂ ਇਹ ਪ੍ਰਭਾਵ ਛੱਡ ਜਾਂਦੀਆਂ ਹਨ ਕਿ ਧਰਮ ਸਮਾਜ ਲਈ ਲਾਹੇਵੰਦ ਸ਼ੈਅ ਹੈ। ਇਹਨਾਂ ਦਾ ਜ਼ਿਆਦਾ ਧਿਆਨ ਅੰਧ ਵਿਸ਼ਵਾਸ ਤੇ ਜਾਤ-ਪਾਤ ਨਾਲ ਸੰਬੰਧਤ ਵਿਸ਼ਿਆਂ ਵੱਲ ਹੁੰਦਾ ਹੈ। ***ਆਸ ਇਹ ਕੀਤੀ ਜਾਂਦੀ ਹੈ ਕਿ ਲੋਕਾਂ ਦੇ ਰੱਬ 'ਚ ਵਿਸ਼ਵਾਸ਼ ਤੇ ਧਰਮ ਦੇ ਅਸਰ ਸੰਬੰਧੀ ਗੱਲ ਕੀਤੇ ਬਿਨਾਂ ਹੀ, ਅੰਧ-ਵਿਸ਼ਵਾਸ਼ ਤੇ ਜਾਤ-ਪਾਤ ਵਰਗੇ ਮਸਲਿਆਂ ਦਾ ਹੱਲ ਲੱਭ ਲਿਆ ਜਾਵੇ।*** ਚਾਹੇ ਜਾਂ ਅਣਚਾਹੇ ਇਹਨਾਂ ਲਿਖਤਾਂ ਅਨੁਸਾਰ ਨੁਕਸ ਲੋਕਾਂ ਵਿੱਚ ਹੁੰਦਾ ਹੈ ਨਾ ਕਿ ਧਰਮਾਂ ਵੱਲੋਂ ਪ੍ਰਚਾਰੀ ਜਾਂਦੀ ਸੋਚ ਜਾਂ ਜੀਵਨ ਸੂਝ ਵਿੱਚ।

ਰੋਜ਼ੀ ਰੋਟੀ ਦੀ ਭਾਲ ਵਿੱਚ ਬਾਹਰ ਆਏ ਪੰਜਾਬੀਆਂ ਦੇ ਤਜਰਬੇ 'ਚੋਂ ਨਿਕਲੀਆਂ ਗ਼ਦਰ ਲਹਿਰ ਵਰਗੀਆਂ ਸਿਆਸੀ ਸਰਗਰਮੀਆਂ ਦੇ ਅਸਰ ਵਜੋਂ ਪੰਜਾਬੀ ਸਾਹਿਤ ਵਿੱਚ ਵੀ ਵੀਹਵੀਂ ਸਦੀ ਦੇ ਸ਼ੁਰੂ ਤੋਂ ਸਮੁੱਚੀ ਮਨੁੱਖਤਾ ਦਾ ਫਿਕਰ ਕਰਨ ਵਾਲੀ ਅਗਾਂਹਵਧੂ ਸੁਰ ਭਾਰੂ ਰਹੀ। ਅੱਠਵੇਂ ਦਹਾਕੇ ਦੌਰਾਨ ਪੰਜਾਬੀਆਂ ਦੇ ਸੰਘਰਸ਼ਾਂ ਨੂੰ ਧਾਰਮਿਕ ਲੜਾਈ ਦਾ ਰੂਪ ਦਿੱਤੇ ਜਾਣ ਨਾਲ 'ਤੇ ਦੁਨੀਆਂ ਦੀ ਪੱਧਰ 'ਤੇ ਸੋਵੀਅਤ ਰੂਸ ਦੇ ਡਿੱਗਣ ਵਰਗੀਆਂ ਹੋਈਆਂ ਤਬਦੀਲੀਆਂ ਨਾਲ ਪੰਜਾਬੀ ਸਾਹਿਤ ਵਿੱਚ ਅਗਾਂਹਵਧੂ ਸੋਚ ਦੇ ਅਸਰ ਨੂੰ ਵੱਡੀ ਢਾਹ ਲੱਗੀ। ਨਤੀਜੇ ਵਜੋਂ, ਪੰਜਾਬੀ ਦਾ ਬਹੁਤਾ ਅਜੋਕਾ ਸਾਹਿਤ ਬਦਲ ਰਹੀਆਂ ਆਰਥਿਕ ਸਥਿਤੀਆਂ ਨੂੰ ਸਮਝਣ ਜਾਂ ਉਸ ਦੇ ਵਹਾਅ ਨੂੰ ਰੋਕਣ ਵੱਲ ਨਹੀਂ ਸਗੋਂ ਇਹਨਾਂ ਸਥਿਤੀਆਂ ਦੇ ਅਸਰ ਵਜੋਂ ਸਮਾਜਿਕ ਰਿਸ਼ਤਿਆਂ ਵਿੱਚ ਹੋ ਰਹੀ ਟੁੱਟ ਭੱਜ ਬਾਰੇ ਹੀ ਗੱਲ ਕਰਨ ਵੱਲ ਰੁਚਿਤ ਹੈ। ਇਹ ਆਪਣੇ ਆਪ ਵਿੱਚ ਵਧੀਆ ਗੱਲ ਹੈ ਜੋ ਇਹ ਦਰਸਾਉਂਦੀ ਹੈ ਕਿ ਪੰਜਾਬੀ ਲੇਖਕ ਆਪਣੇ ਸਮਾਜ ਨਾਲੋਂ ਟੁੱਟਾ ਹੋਇਆ ਨਹੀਂ ਪਰ ਇਹ ਪੰਜਾਬੀ ਸਾਹਿਤ ਦੀ ਸੀਮਾ ਵੀ ਹੈ। ਸਿਰਫ਼ ਪੰਜਾਬੀ ਸਾਹਿਤ ਪੜ੍ਹਨ ਵਾਲੇ ਪਾਠਕ ਦੀ ਮਨੁੱਖੀ ਤੇ ਸਮਾਜੀ ਵਿਕਾਸ ਬਾਰੇ ਸੂਝ ਵਧਣ ਦੇ ਘੱਟ ਮੌਕੇ ਹਨ। ਇਹ ਠੀਕ ਹੈ ਕਿ ਇਹਨਾਂ ਗੱਲਾਂ ਬਾਰੇ ਗਿਆਨ ਪ੍ਰਾਪਤ ਕਰਨ ਲਈ ਭੌਤਿਕ ਵਿਗਿਆਨ ਤੇ ਸਮਾਜਿਕ ਵਿਗਿਆਨ ਦੇ ਵਿਸ਼ਿਆਂ ਵਿੱਚ ਅਨੇਕਾਂ ਪੁਸਤਕਾਂ ਪੰਜਾਬੀ ਵਿੱਚ ਵੀ ਉਪਲਬਧ ਹੋਣਗੀਆਂ ਜਾਂ ਹਨ ਪਰ ਆਮ ਪਾਠਕ ਅੰਦਰ ਮਨੁੱਖੀ ਸੂਝ ਨਾਲ ਸੰਬੰਧਤ ਵੱਖਰੇ ਵੱਖਰੇ ਪਹਿਲੂਆਂ ਬਾਰੇ ਜਾਨਣ ਦੀ ਖਾਹਿਸ਼ ਪੈਦਾ ਕਰਨੀ ਜਾਂ ਆਪਣੇ ਆਲੇ-ਦੁਆਲੇ ਨੂੰ ਵੱਖਰੇ-ਵੱਖਰੇ ਕੋਣਾਂ ਤੋਂ ਅਲੋਚਨਾਤਮਕ ਨਜ਼ਰੀਏ ਨਾਲ ਦੇਖਣ ਦੀ ਯੋਗਤਾ ਪੈਦਾ ਕਰਨੀ ਕਾਲਪਨਿਕ ਸਾਹਿਤ ਦੀ ਜਿੰਮੇਵਾਰੀ ਹੈ ਜਾਂ ਹੋਣੀ ਚਾਹੀਦੀ ਹੈ। ***ਪੰਜਾਬੀ ਸਾਹਿਤ ਨੇ ਪੰਜਾਬੀ ਪਾਠਕਾਂ ਲਈ, ਖਾਸ ਕਰ ਨੌਜਵਾਨ ਪੀੜ੍ਹੀ ਦੇ ਪਾਠਕਾਂ ਵਾਸਤੇ ਧਰਮ, ਸਿਆਸਤ ਤੇ ਪੈਸੇ ਤੋਂ ਬਾਹਰ ਕੋਈ ਨਵੇਂ ਸੁਪਨੇ ਪੈਦਾ ਨਹੀਂ ਕੀਤੇ, ਕੋਈ ਨਾਇਕ ਪੈਦਾ ਨਹੀਂ ਕੀਤੇ।*** ਇਸ ਸੰਬੰਧ ਵਿੱਚ ਹੋਰ ਬਹੁਤ ਸਾਰੀਆਂ ਗੱਲਾਂ ਕੀਤੀਆਂ ਜਾ ਸਕਦੀਆਂ ਹਨ ਪਰ ਮੁੱਖ ਨੁਕਤਾ ਏਥੇ ਇਹੀ ਹੈ ਕਿ ਪੰਜਾਬੀ ਸਾਹਿਤ ਦੀ ਪਹੁੰਚ ਸਮਾਜਿਕ ਰਿਸ਼ਤਿਆਂ ਵਿਚਲੀ ਭੰਨਤੋੜ ਤੱਕ ਸੀਮਿਤ ਰਹਿੰਦੀ ਹੈ। **ਲੱਗਦਾ ਹੈ ਕਿ ਆਮ ਪੰਜਾਬੀ ਬੰਦਾ ਹੀ ਨਹੀਂ ਸਗੋਂ ਪੰਜਾਬੀ ਲੇਖਕ ਵੀ ਗਿਆਨ ਵਿਗਿਆਨ ਨਾਲ ਸੰਬੰਧਤ ਲੋੜ ਜਿੰਨਾ ਨਹੀਂ ਪੜ੍ਹਦਾ। ਨਾ ਪੜ੍ਹਨ ਵਾਲੇ ਲੇਖਕ, ਨਾ ਪੜ੍ਹਨ ਵਾਲੇ ਆਮ ਲੋਕਾਂ ਨਾਲੋਂ, ਸਮਾਜ ਲਈ ਕਿਤੇ ਵੱਧ ਹਾਨੀਕਾਰਕ ਹਨ।**

ਪੰਜਾਬੀ ਸਭਿਆਚਾਰਕ ਆਲੇ ਦੁਆਲੇ ਵਿੱਚ ਬਹੁਤ ਕੁਝ ਹੈ ਜਿਹੜਾ ਆਮ ਬੰਦੇ ਨੂੰ ਤੇ ਲੇਖਕ ਨੂੰ ਨਾਸਤਿਕਤਾ ਬਾਰੇ ਗੱਲ ਕਰਨ ਤੋਂ ਰੋਕਦਾ ਹੈ। ਪੰਜਾਬੀਆਂ ਦੀ ਆਮ ਸੂਝ ਇਹ ਕਹਿੰਦੀ ਹੈ ਕਿ ਦੂਜਿਆਂ ਦੇ ਕੰਮ ਵਿੱਚ ਦਖਲ ਨਾ ਦਿਓ- 'ਮੌਲਾ ਆਪਣੀ ਨਬੇੜ ਤੈਨੂੰ ਕਿਸੇ ਨਾਲ ਕੀ?' ਇਸ ਸਮਝ ਅਨੁਸਾਰ ਦੂਜਿਆਂ ਦੇ ਧਾਰਮਿਕ ਵਿਸ਼ਵਾਸ ਵਿੱਚ ਕਿਸੇ ਕਿਸਮ ਦਾ ਦਖਲ ਦੇਣਾ ਠੀਕ ਨਹੀਂ ਸਮਝਿਆ ਜਾਂਦਾ। ਸਗੋਂ ਇਸ ਤੋਂ ਉਲਟ ਆਮ ਪ੍ਰਚਾਰਿਆ ਇਹ ਜਾਂਦਾ ਹੈ ਕਿ ਹਰ ਧਰਮ ਨੂੰ ਪੂਰਾ ਮਾਣ ਸਤਿਕਾਰ ਦਿੱਤਾ ਜਾਣਾ ਚਾਹੀਦਾ ਹੈ। ਹਰ ਧਰਮ ਦਾ ਜਾਂ ਵੱਡਿਆਂ ਦਾ ਸਤਿਕਾਰ ਕਰਨਾ ਪੰਜਾਬੀ ਭਾਈਚਾਰੇ ਦਾ ਇੱਕ ਵਧੀਆ ਗੁਣ ਗਿਣਿਆ ਜਾਂਦਾ ਹੈ ਪਰ ਇਸ ਵਿੱਚ ਸਮੱਸਿਆ ਵਾਲੀ ਗੱਲ ਇਹ ਹੈ ਕਿ ਇਸ ਸਤਿਕਾਰ ਵਿੱਚ ਕੋਈ ਸਵਾਲ ਜਾਂ ਕਿੰਤੂ ਕਰਨ ਦੀ ਸਖ਼ਤ ਮਨਾਹੀ ਸ਼ਾਮਲ ਹੈ। ਮਨੁੱਖੀ ਵਿਕਾਸ ਦਾ ਹੁਣ ਤੱਕ ਦਾ ਤਜਰਬਾ ਇਹ ਦੱਸਦਾ ਹੈ ਕਿ ਕਿੰਤੂ ਕੀਤੇ ਬਿਨਾਂ ਵਿਕਾਸ ਸੰਭਵ ਨਹੀਂ ਪਰ ਪੰਜਾਬੀ ਸਮਾਜ ਵਿੱਚ ਵੱਡਿਆਂ 'ਤੇ ਅਤੇ ਧਰਮ 'ਤੇ ਕਦੇ ਕੋਈ ਕਿੰਤੂ ਨਾ ਕਰਨ ਦੀ ਸਿੱਖਿਆ ਬਚਪਨ ਤੋਂ ਹੀ ਘੋਟ-ਘੋਟ ਕੇ ਬੰਦੇ ਅੰਦਰ ਬਿਠਾ ਦਿੱਤੀ ਜਾਂਦੀ ਹੈ।

ਸਾਹਿਤ ਤੇ ਸਿਆਸਤ ਵਾਂਗ ਹੀ ਮੀਡੀਏ ਤੇ ਲੋਕ–ਸਭਿਆਚਾਰ ਜਾਂ 'ਪਾਪੂਲਰ ਕਲਚਰ' ਤੋਂ ਵੀ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਲੋਕਾਂ ਦੀ ਸੋਚ ਵਿੱਚ ਨਵੇਂ ਵਿਚਾਰਾਂ ਦਾ ਟੀਕਾ ਲਾਵੇ ਪਰ ਹੋ, ਇਸ ਤੋਂ ਉਲਟ ਰਿਹਾ ਹੈ। ਪੰਜਾਬੀ ਅਖ਼ਬਾਰਾਂ ਧਾਰਮਿਕ ਲੇਖਾਂ ਨਾਲ ਭਰੀਆਂ ਹੁੰਦੀਆਂ ਹਨ। ਇਹ ਲੇਖ ਮੁੱਖ ਤੌਰ 'ਤੇ ਧਰਮ ਅਤੇ ਧਾਰਮਿਕ ਆਗੂਆਂ ਦੇ ਗੁਣ ਗਾਉਣ ਵਾਲੇ ਹੁੰਦੇ ਹਨ। ਰੱਬ ਵਿੱਚ ਵਿਸ਼ਵਾਸ ਦੀ ਜਾਂ ਧਰਮ ਦੀ ਅਲੋਚਨਾ ਨਾ ਮਾਤਰ ਹੀ ਦਿਸਦੀ ਹੈ। ਪੰਜਾਬੀ ਫਿਲਮ ਤੇ ਪੰਜਾਬੀ ਗੀਤ ਸੰਗੀਤ ਵਿੱਚ ਵਿਸ਼ੇਸ਼ ਕਰਕੇ ਧਰਮ ਦਾ ਅਸਰ ਪ੍ਰਤੱਖ ਦੇਖਿਆ ਜਾ ਸਕਦਾ ਹੈ। ਗੁਰਦਾਸ ਮਾਨ ਤੇ ਹਰਭਜਨ ਮਾਨ ਵਰਗੇ ਹਰਮਨ ਪਿਆਰੇ ਲੋਕ ਗਾਇਕ ਤੇ ਫਿਲਮੀ ਅਦਾਕਾਰਾਂ ਦੇ ਗੀਤ ਤੇ ਫਿਲਮਾਂ ਹੀ ਨਹੀਂ ਸਗੋਂ ਉਹਨਾਂ ਦੀ ਆਮ ਗੱਲਬਾਤ ਵੀ ਧਰਮ 'ਤੇ ਰੱਬ ਦੇ ਵੇਰਵਿਆਂ ਨਾਲ ਭਰੀ ਹੁੰਦੀ ਹੈ। ਸਾਰੇ ਵੱਡੇ–ਵੱਡੇ ਗਾਇਕ ਆਪਣਾ ਪ੍ਰੋਗਰਾਮ ਸ਼ੁਰੂ ਕਰਨ ਤੋਂ ਪਹਿਲਾਂ ਧਾਰਮਿਕ ਗੀਤ ਗਾਉਂਦੇ ਹਨ ਤੇ ਧਾਰਮਿਕ ਲਿਬਾਸਾਂ ਵਿੱਚ ਤਸਵੀਰਾਂ ਵਾਲੀਆਂ ਸੀਡੀਆਂ ਤੇ ਐਲਬਮਾਂ ਕੱਢਦੇ ਹਨ। ਕੈਨੇਡਾ ਵਿੱਚ ਚਲਦੇ ਸਾਰੇ ਦੇ ਸਾਰੇ ਪੰਜਾਬੀ ਟੈਲੀਵਿਜ਼ਨ ਪ੍ਰੋਗਰਾਮ ਧਾਰਮਿਕ ਸ਼ਬਦ ਨਾਲ ਸ਼ੁਰੂ ਹੁੰਦੇ ਹਨ।

ਸਦਾਚਾਰਕ ਪੱਖੋਂ 'ਰੱਬ' ਦਾ ਡਰ ਤੇ 'ਧਰਮ' ਦੀ ਲੋੜ ਵੀ ਪੰਜਾਬੀ ਸਮਾਜ ਵਿੱਚ ਇੱਕ ਅਟੱਲ ਸੱਚਾਈ ਵਜੋਂ ਲਈ ਜਾਂਦੀ ਹੈ। ਇਹ ਵਿਸ਼ਵਾਸ਼ ਬਹੁਤ ਪੱਕਾ ਹੈ ਕਿ 'ਧਰਮ' ਤੇ 'ਰੱਬ' ਦੇ ਡਰ ਬਿਨਾਂ ਕੋਈ ਵੀ ਵਿਅਕਤੀ ਚੰਗਾ ਹੋ ਹੀ ਨਹੀਂ ਸਕਦਾ ਪਰ ਵਿਗਿਆਨਕ ਦ੍ਰਿਸ਼ਟੀ ਨਾਲ ਦੇਖਣ 'ਤੇ ਇਹ ਵਿਚਾਰ ਇੱਕ ਅੰਧ ਵਿਸ਼ਵਾਸ਼ ਤੋਂ ਬਿਨਾਂ ਹੋਰ ਕੁਝ ਨਹੀਂ। ਪੰਜਾਬੀ ਸਮਾਜ ਵਿੱਚ ਹੀ ਨਹੀਂ ਪੱਛਮੀ ਸਮਾਜਾਂ ਵਿੱਚ ਵੀ ਇਸ ਵਿਸ਼ਵਾਸ ਦਾ ਕਾਫ਼ੀ ਅਸਰ ਹੈ। ਬਹੁਤ ਸਾਰੇ ਚਿੰਤਕਾਂ ਨੇ (ਜਿੰਨ੍ਹਾਂ ਵਿੱਚ ਆਈਨਸਟਾਈਨ, ਬਰਟਰੈਂਡ ਰਸਲ ਤੇ ਰਿਚਰਡ ਡਾਕਿੰਨਜ਼ ਅਤੇ ਹੋਰ ਬਹੁਤ ਸਾਰੇ ਲੋਕਾਂ ਦਾ ਨਾਂਅ ਲਿਆ ਜਾ ਸਕਦਾ ਹੈ) ਇਸ ਨੂੰ ਵਿਗਿਆਨਕ ਨਜ਼ਰੀਏ ਨਾਲ ਰੱਦ ਕੀਤਾ ਹੈ। ***ਉਹਨਾਂ ਦਾ ਕਹਿਣਾ ਹੈ ਕਿ ਇੱਕ ਸਮੂਹ ਵਿੱਚ ਵਿਚਰਨ ਲਈ ਇਨਸਾਨ ਵਿੱਚ ਕੁਦਰਤੀ ਲੋੜ ਵਜੋਂ ਚੰਗਿਆਈ ਦਾ ਮਾਦਾ ਹੁੰਦਾ ਹੈ।*** ਧਰਮ ਜਾਂ ਰੱਬ ਇਨਸਾਨ ਨੂੰ ਚੰਗਾ ਬਣਾਉਣ ਦੀ ਥਾਂ ਸਗੋਂ ਉਸ ਦੇ ਚੰਗਾ ਬਣਨ ਦੇ ਰਾਹ ਵਿੱਚ ਰੋੜਾ ਬਣਦੇ ਹਨ। ਹਰ ਧਾਰਮਿਕ ਬੰਦਾ ਆਪਣੇ ਨਜ਼ਰੀਏ ਨੂੰ ਠੀਕ ਠਹਿਰਾਉਂਦਾ ਹੈ ਤੇ ਦੂਜਿਆਂ ਦੇ ਨਜ਼ਰੀਏ ਨੂੰ ਗਲਤ ਹੀ ਨਹੀਂ ਸਗੋਂ ਆਪਣੇ ਨਾਲੋਂ ਘਟੀਆ ਵੀ ਸਮਝਦਾ ਹੈ। ਇਸ ਨਾਲ ਉਹ ਮਨੁੱਖਤਾ ਦੇ ਵੱਡੇ ਹਿੱਸੇ ਨੂੰ ਆਪਣੇ ਬਰਾਬਰ ਦਾ ਨਹੀਂ ਸਮਝਦਾ। ਅਜਿਹੇ ਇਨਸਾਨ ਨੂੰ ਕਿਸੇ ਵੀ ਪੱਖੋਂ ਚੰਗਾ ਨਹੀਂ ਕਿਹਾ ਜਾ ਸਕਦਾ। ਹਰ ਧਰਮ ਵਿੱਚ ਮੁੱਖ ਧਾਰਾ ਦੇ ਨਾਲ–ਨਾਲ ਅਨੇਕਾਂ ਵੱਖਰੇ–ਵੱਖਰੇ ਨਜ਼ਰੀਏ ਰੱਖਣ ਵਾਲੇ ਸਮੂਹ ਹੁੰਦੇ ਹਨ। ਉਦਾਹਰਣ ਵਜੋਂ, ਇੱਕ ਅੰਦਾਜ਼ੇ ਅਨੁਸਾਰ ਇਕੱਲੇ ਇਸਾਈ ਮੱਤ ਵਿੱਚ ਕੋਈ 34 ਹਜ਼ਾਰ ਵੱਖਰੇ–ਵੱਖਰੇ ਨਜ਼ਰੀਏ ਰੱਖਣ ਵਾਲੇ ਸਮੂਹ ਹਨ ਜਿਹੜੇ ਆਪਣੇ ਮੁਕਾਬਲੇ ਦੂਜਿਆਂ ਨੂੰ ਗਲਤ ਸਮਝਦੇ ਹਨ। ਦੂਜੇ ਧਰਮਾਂ ਦਾ ਵੀ ਇਹੋ ਹਾਲ ਹੈ। ਇਹਨਾਂ ਧਰਮਾਂ ਦੀ ਮੁੱਖ ਧਾਰਾ ਜਾਂ ਸਾਰੇ ਸਮੂਹ ਦੂਜਿਆਂ ਨੂੰ ਕੁਰਾਹੇ ਪਈ ਸੰਪਰਦਾਇ ਜਾਂ ਕਲਟ ਸਮਝਦੀ ਹੈ।

***ਨਾਸਤਿਕਤਾ ਬਾਰੇ ਗੱਲ ਕਰਨ ਦੀ ਕਿਉਂ ਲੋੜ ਹੈ ?***

ਅਜੋਕੀ ਦੁਨੀਆਂ ਦੇ ਜਿਹੜੇ ਸਮਾਜ ਧਰਮ ਨੂੰ ਸਿਆਸਤ ਤੋਂ ਅਤੇ ਵਿੱਦਿਆ ਵਰਗੇ ਸਰਕਾਰੀ ਤੇ ਗੈਰ–ਸਰਕਾਰੀ ਅਦਾਰਿਆਂ ਤੋਂ ਦੂਰ ਰੱਖਣ ਵਿੱਚ ਕਾਮਯਾਬ ਹਨ, ਉਹ ਨਿਰਸੰਦੇਹ ਮਨੁੱਖ ਦੇ ਰਹਿਣ ਲਈ ਬੇਹਤਰ ਹਨ। ਉਹਨਾਂ ਦੇ ਨਾਲ ਪੰਜਾਬੀ ਜਾਂ ਭਾਰਤੀ ਸਮਾਜ ਦਾ ਮੁਕਾਬਲਾ ਕਰਨ 'ਤੇ ਫਰਕ ਸਾਫ਼ ਨਜ਼ਰ ਆਉਂਦਾ ਹੈ। ਮਨੁੱਖ ਨੇ ਹੁਣ ਤੱਕ ਜੋ ਵਿਕਾਸ ਕੀਤਾ ਹੈ, ਉਸ ਵਿੱਚ ਵਿਸ਼ੇਸ਼ ਕਰਕੇ ਵਿਗਿਆਨ ਨੇ ਪਿਛਲੇ ਤਿੰਨ ਚਾਰ ਸੌ ਸਾਲ ਵਿੱਚ ਵੱਡਾ ਰੋਲ ਨਿਭਾਇਆ ਹੈ, ਭਾਵੇਂ ਵੱਖਰੇ–ਵੱਖਰੇ ਕਾਰਣਾਂ ਵੱਸ ਇਹ ਵਿਕਾਸ ਸਾਰੇ ਦਾ ਸਾਰਾ ਹਾਂ–ਪੱਖੀ ਨਹੀਂ ਹੈ। ਇਸ ਮਨੁੱਖੀ ਵਿਕਾਸ ਵਿੱਚ ਧਰਮ ਨੇ ਪੈਰ–ਪੈਰ 'ਤੇ ਵਿਗਿਆਨ ਨਾਲ ਆਢਾ ਲਾਇਆ ਹੈ। ਬਰਤਾਨਵੀਂ ਚਿੰਤਕ ਬਰਟਲੈਂਡ ਰੱਸਲ ਅਨੁਸਾਰ, ***"ਚਾਰ ਸੌ ਸਾਲਾਂ ਵਿੱਚ ਵਿਗਿਆਨ ਦੇ ਵਾਧੇ ਨੇ ਹੌਲੀ ਹੌਲੀ ਮਨੁੱਖਾਂ ਨੂੰ ਦਿਖਾਇਆ ਹੈ ਕਿ ਕੁਦਰਤ ਦੇ ਵਰਤਾਰਿਆਂ ਬਾਰੇ ਕਿਸ ਤਰ੍ਹਾਂ ਗਿਆਨ ਹਾਸਲ ਕਰਨਾ ਹੈ ਅਤੇ ਕੁਦਰਤੀ ਸ਼ਕਤੀਆਂ ਉੱਪਰ ਕਿਸ ਤਰ੍ਹਾਂ ਸਰਦਾਰੀ ਕਾਇਮ ਕਰਨੀ ਹੈ, ਇਸ ਸਮੇਂ ਦੌਰਾਨ ਪਾਦਰੀਆਂ ਨੇ ਵਿਗਿਆਨ ਦੇ ਵੱਖਰੇ-ਵੱਖਰੇ ਖੇਤਰਾਂ, ਤਾਰਾ-ਵਿਗਿਆਨ ਤੇ ਭੂ-ਵਿਗਿਆਨ ਵਿੱਚ, ਸਰੀਰ-ਰਚਨਾ-ਵਿਗਿਆਨ (ਅਨਾਟਮੀ) ਤੇ ਸਰੀਰ-ਕਿਰਿਆ ਵਿਗਿਆਨ (ਫ਼ਿਜ਼ੀਓਲੋਜੀ) ਵਿੱਚ, ਜੀਵਨ-ਵਿਗਿਆਨ ਤੇ ਮਨੋਵਿਗਿਆਨ ਵਿੱਚ ਅਤੇ ਸਮਾਜਿਕ ਵਿਗਿਆਨ ਵਿਰੁੱਧ ਹਾਰਨ ਵਾਲੀ ਲੜਾਈ ਲੜੀ ਹੈ। ਹਰ ਵਾਰੀ ਇੱਕ ਥਾਂ ਤੋਂ ਬਾਹਰ ਕੱਢੇ ਜਾਣ 'ਤੇ ਉਹਨਾਂ ਦੂਜੀ ਥਾਂ ਮੋਰਚਾ ਲਾਇਆ। ਤਾਰਾ ਵਿਗਿਆਨ ਵਿੱਚੋਂ ਭਾਂਜ ਖਾ ਕੇ ਉਹਨਾਂ ਭੂ-ਵਿਗਿਆਨ ਨੂੰ ਅੱਗੇ ਵਧਣ ਤੋਂ ਰੋਕਣ ਲਈ ਆਪਣੀ ਪੂਰੀ ਵਾਹ ਲਾਈ, ਉਹਨਾਂ ਨੇ ਜੀਵ-ਵਿਗਿਆਨ ਵਿੱਚ ਡਾਰਵਿਨ ਵਿਰੁੱਧ ਲੜਾਈ ਕੀਤੀ ਅਤੇ ਅਜੋਕੇ ਸਮੇਂ ਉਹ ਮਨੋਵਿਗਿਆਨ ਅਤੇ ਵਿੱਦਿਆ ਸੰਬੰਧੀ ਵਿਗਿਆਨਕ ਸਿਧਾਂਤਾਂ ਵਿਰੁੱਧ ਲੜਦੇ ਹਨ।"*** 16ਵੀਂ–17ਵੀਂ ਸਦੀ ਦੌਰਾਨ ਧਰਤੀ ਸੂਰਜ ਦੁਆਲੇ ਘੁੰਮਦੀ ਹੋਣ ਦਾ ਦਾਅਵਾ ਕਰਨ ਵਾਲੇ ਗੈਲੀਲੀਓ ਨੂੰ ਸਜ਼ਾ

ਦੇਣ ਬਦਲੇ ਰੋਮਨ ਕੈਥੋਲਿਕ ਪੋਪ ਨੇ ਹੁਣ 1992 ਵਿੱਚ ਇਸ ਗੱਲ ਦੀ ਮੁਆਫ਼ੀ ਮੰਗੀ ਹੈ। ਭਾਵੇਂ ਧਰਮ ਤੇ ਵਿਗਿਆਨ ਦੀ ਇਹ ਲੜਾਈ ਮੁੱਖ ਤੌਰ 'ਤੇ ਯੂਰਪ ਵਿੱਚ ਹੋਈ ਪਰ ਇਸ ਦਾ ਫਾਇਦਾ ਸਾਰੀ ਦੁਨੀਆਂ ਨੂੰ ਹੋਇਆ ਤੇ ਹੋ ਰਿਹਾ ਹੈ, ਪੰਜਾਬੀ ਸਮਾਜ ਨੂੰ ਵੀ। ਪਰ ਪੰਜਾਬ ਵਿੱਚ ਜਿੱਥੇ ਵਿਗਿਆਨ ਨਾਲ ਪ੍ਰਾਪਤ ਹੋਈ ਹਰ ਸਹੂਲਤ ਨੂੰ ਤਾਂ ਵਰਤਿਆ ਜਾ ਰਿਹਾ ਹੈ, ਉੱਥੇ ਆਮ ਜੀਵਨ ਵਿੱਚ ਵਿਗਿਆਨਕ ਵਿਚਾਰਾਂ ਜਾਂ ਤਰਕ ਨੂੰ ਅਪਨਾਉਣ ਤੋਂ ਕੰਨੀ ਕਤਰਾਈ ਜਾ ਰਹੀ ਹੈ। ਪੰਜਾਬੀ ਦੇ ਬਹੁ-ਗਿਣਤੀ ਲੋਕ ਅਤੇ ਲੇਖਕ ਵੀ ਇਹਨਾਂ ਸਵਾਲਾਂ ਤੋਂ ਦੂਰ ਰਹਿੰਦੇ ਹਨ। ਉਹ ਸਮਝਦੇ ਹਨ ਕਿ ਹੋਰ ਬਹੁਤ ਸਾਰੇ ਮਸਲੇ ਹਨ ਜਿੰਨ੍ਹਾਂ ਬਾਰੇ ਲਿਖਿਆ ਵਿਚਾਰਿਆ ਜਾਣਾ ਚਾਹੀਦਾ ਹੈ। ਕਾਹਦੇ ਲਈ ਇਸ ਗੁੰਝਲਦਾਰ ਤੇ ਸ਼ਾਇਦ 'ਖ਼ਤਰਨਾਕ' ਝਮੇਲੇ 'ਚ ਪਿਆ ਜਾਵੇ? ਕੀ ਇਸ ਬਿਨਾਂ ਸਰਦਾ ਨਹੀਂ? ਪਹਿਲਾਂ ਹੀ ਸਮਾਜ ਵਿੱਚ ਬੇਹੱਦ ਬੇਲੋੜੀਆਂ ਵੰਡੀਆਂ ਪਈਆਂ ਹੋਈਆਂ ਹਨ, ਉਹਨਾਂ ਦੀ ਇਹ ਗੱਲ ਕੁਝ ਹੱਦ ਤੱਕ ਸਹੀ ਹੈ। ਪਰ ਮਸਲਾ ਇਹ ਹੈ ਕਿ ਸਾਡੇ ਸਮਾਜ ਦੀਆਂ ਬਹੁਤੀਆਂ ਸਮੱਸਿਆਵਾਂ ਜੋ ਲੰਮੇ ਸਮੇਂ ਤੋਂ ਸੁਧਰਨ ਵਿੱਚ ਨਹੀਂ ਆ ਰਹੀਆਂ, ਉਹਨਾਂ ਦੀ ਜੜ੍ਹ ਇਸ ਸਵਾਲ ਨਾਲ ਜੁੜੀ ਹੋਈ ਹੈ। ***ਜੇ ਅਸੀਂ ਸੱਚਮੁੱਚ ਗੰਭੀਰਤਾ ਨਾਲ ਇਸ ਗੱਲ ਦੀ ਖਾਹਿਸ਼ ਰੱਖਦੇ ਹਾਂ ਕਿ ਸਾਡਾ ਸਮਾਜ ਵੀ ਇੱਕ ਸਿਹਤਮੰਦ ਤੇ ਹੱਸਦਾ ਖੇਡਦਾ ਸਮਾਜ ਹੋਵੇ ਤਾਂ ਸਾਨੂੰ ਉਹਨਾਂ ਸਮਾਜਾਂ ਦਾ ਧਿਆਨ ਨਾਲ ਅਧਿਐਨ ਕਰਨ ਦੀ ਲੋੜ ਹੈ, ਜਿੱਥੇ ਧਰਮ ਨੂੰ ਸਿਆਸਤ ਤੇ ਹੋਰ ਅਦਾਰਿਆਂ ਤੋਂ ਦੂਰੀ 'ਤੇ ਰੱਖਿਆ ਗਿਆ ਹੈ।***

ਵਿਗਿਆਨਕ ਸੂਝ ਤੋਂ ਪਹਿਲਾਂ ਸੰਸਾਰ ਦੀ ਉਤਪਤੀ ਤੇ ਕੁਦਰਤੀ ਵਰਤਾਰਿਆਂ, ਮੀਂਹ/ਸੋਕਾ, ਬੱਦਲਾਂ ਦੀ ਗਰਜ਼, ਬਿਜਲੀ ਦੀ ਚਮਕ, ਹੜ੍ਹ, ਭੂਚਾਲ, ਜਨਮ-ਮੌਤ, ਮਨੁੱਖੀ ਸਰੀਰ ਨੂੰ ਲੱਗਦੀਆਂ ਬੀਮਾਰੀਆਂ ਆਦਿ ਬਾਰੇ ਜਾਨਣ ਦੀ ਖਾਹਿਸ਼ ਵਿੱਚੋਂ ਰੱਬ ਦੇ ਸੰਕਲਪ ਨੇ ਜਨਮ ਲਿਆ। ਮਨੁੱਖੀ ਸੋਚ ਦੇ ਵਿਕਾਸ ਦੇ ਇੱਕ ਪੜਾਅ 'ਤੇ ਉਹਨੂੰ ਲੱਗਾ ਕਿ ਇਹ ਸਭ ਕੁਝ ਕੋਈ ਵੱਡੀ ਅਣਦਿਸਦੀ ਤਾਕਤ ਕਰ ਕਰਵਾ ਰਹੀ ਹੈ। ਇਸ ਤਾਕਤ ਨੂੰ ਉਹਨੇ 'ਰੱਬ' ਦਾ ਨਾਂਅ ਦਿੱਤਾ। ਕੁਦਰਤੀ ਆਫ਼ਤਾਂ ਨਾਲ ਨਜਿੱਠਣ ਲਈ ਉਹਨੇ ਇਸ ਤਾਕਤ ਨੂੰ ਖੁਸ਼ ਕਰਨ ਲਈ ਅਰਦਾਸ ਤੇ ਬਲੀ ਆਦਿ ਦੀਆਂ ਰਸਮਾਂ ਹੋਂਦ ਵਿੱਚ ਲਿਆਂਦੀਆਂ। 'ਰੱਬ' ਦੀ ਖੁਸ਼ੀ ਤੇ ਕਰੋਪੀ ਦੇ ਅੰਦਾਜ਼ੇ ਲਾ ਕੇ ਉਸ ਦੀ ਮਰਜ਼ੀ ਅਨੁਸਾਰ ਚੱਲਣ ਲਈ ਕੁਝ ਨਿਯਮ ਕਾਇਮ ਕੀਤੇ। ਇਹਨਾਂ ਵਿਚਾਰਾਂ, ਰਸਮਾਂ ਤੇ ਨਿਯਮਾਂ ਦੇ ਸਮੂਹ ਨੂੰ ਧਰਮ ਦਾ ਨਾਂਅ ਦਿੱਤਾ। ਇਸ ਅਦਾਰੇ ਨੂੰ ਚਲਾਉਣ ਵਾਲੇ ਸਮਾਜ ਦੀ ਸਥਾਪਤੀ ਦਾ ਹਿੱਸਾ ਬਣੇ। ਸਥਾਪਤੀ ਸਮਾਜ ਵਿੱਚ ਸਦਾ ਤਾਕਤਵਰ ਲੋਕਾਂ ਦੇ ਹੱਕ ਵਿੱਚ ਭੁਗਤਦੀ ਹੈ ਜੋ ਗਿਣਤੀ ਵਿੱਚ ਥੋੜ੍ਹੇ ਹੁੰਦੇ ਹਨ ਤੇ ਬਹੁ-ਗਿਣਤੀ ਲੋਕਾਂ ਨੂੰ ਆਪਣੇ ਹੱਕਾਂ ਵਾਸਤੇ ਸਥਾਪਤੀ ਵਿਰੁੱਧ ਜਥੇਬੰਦ ਹੋਣਾ ਪੈਂਦਾ ਹੈ। ਸਨਅਤੀ ਇਨਕਲਾਬ ਤੋਂ ਪਹਿਲਾਂ ਲੋਕਾਂ ਦੇ ਸੰਘਰਸ਼ਾਂ ਨੇ ਧਾਰਮਕ ਰੂਪ ਹੀ ਅਖਤਿਆਰ ਕੀਤੇ ਅਤੇ ਨਤੀਜੇ ਵਜੋਂ ਦੂਜੇ ਧਰਮ ਹੋਂਦ ਵਿੱਚ ਆਏ।

ਜਾਹਨ ਸਟੂਰਟ ਮਿੱਲ ਨੇ ਉੱਨੀਵੀਂ ਸਦੀ ਦੇ ਅੱਧ ਵਿੱਚ ਆਪਣੇ ਦੇਸ਼ ਵਾਸੀਆਂ ਨੂੰ ਸੱਦਾ ਦਿੱਤਾ ਸੀ ਕਿ, "ਉਹਨਾਂ ਸਾਰੇ ਵਿਅਕਤੀਆਂ ਦਾ ਫਰਜ ਬਣਦਾ ਹੈ ਜਿਹੜੇ ਸੂਝ ਰੱਖਦੇ ਹੋਣ ਅਤੇ ਬਾਲਗ਼ਾਂ ਵਾਲੇ ਵਿਚਾਰ ਵਟਾਂਦਰੇ ਤੋਂ ਬਾਅਦ ਆਪਣੀ ਤਸੱਲੀ ਕਰ ਚੁੱਕੇ ਹੋਣ ਕਿ ਮੌਜੂਦਾ ਰਾਵਾਂ ਸਿਰਫ਼ ਝੂਠੀਆਂ ਹੀ ਨਹੀਂ ਸਗੋਂ ਨੁਕਸਾਨਦੇਹ ਵੀ ਹਨ, ਖਾਸ ਕਰਕੇ ਧਰਮ ਦੇ ਸੰਬੰਧ ਵਿੱਚ, ਹੁਣ ਸਮਾਂ ਆ ਗਿਆ ਹੈ ਕਿ ਉਹ ਦੱਸ ਦੇਣ ਕੇ ਉਹ ਧਰਮ ਨੂੰ ਛੱਡ ਚੁੱਕੇ ਹਨ।" ਪੰਜਾਬੀ ਸਮਾਜ ਵਿਚਲੇ ਰੌਸ਼ਨ-ਦਿਮਾਗ਼ ਲੋਕਾਂ ਕੋਲੋਂ ਵੀ ਸਮਾਂ ਇਸ ਵੇਲੇ ਮੰਗ ਕਰ ਰਿਹਾ ਹੈ ਕਿ ਉਹ ਆਪਣੇ ਸਮਾਜ ਨੂੰ ਪਿਛਲੀਆਂ ਸਦੀਆਂ ਦੇ ਹਨ੍ਹੇਰਿਆਂ ਵਿੱਚੋਂ ਕੱਢ ਕੇ ਇੱਕੀਵੀਂ ਸਦੀ ਵਿੱਚ ਲਿਆਉਣ ਲਈ ਆਪਣਾ ਬਣਦਾ ਯੋਗਦਾਨ ਪਾਉਣ।

## ਹੋ ਗਏ ਬੁੱਢੇ !

ਵਧਦੀ ਉਮਰ ਤੋਂ ਹਰ ਕੋਈ ਡਰਦਾ ਹੈ, ਭਾਵੇਂ ਇਹ ਸਭ ਨੂੰ ਪਤਾ ਹੈ ਕਿ ਇਸ ਨੇ ਰੁਕਣਾ ਨਹੀਂ ਪਰ ਫਿਰ ਵੀ ਜਿੱਥੋਂ ਤੱਕ ਹੋ ਸਕੇ, ਸਾਰੇ ਆਪਣੀ ਉਮਰ ਦੇ ਅਸਰ ਨੂੰ ਨਜ਼ਰ ਆਉਣਾ ਘੱਟ ਕਰਨ ਦੀ ਕੋਸ਼ਿਸ਼ ਜ਼ਰੂਰ ਕਰਦੇ ਹਨ। ਜੇ ਤੁਸੀਂ ਇਹ ਪਤਾ ਕਰਨਾ ਚਾਹੁੰਦੇ ਹੋ ਕਿ ਤੁਸੀਂ ਬੁੱਢੇ ਹੋ ਰਹੇ ਹੋ ਜਾਂ ਨਹੀਂ ਤਾਂ ਤੁਸੀਂ ਆਪਣੀ ਰੋਜ਼ਾਨਾ ਦੀ ਜ਼ਿੰਦਗੀ ਦੀਆਂ ਕੁਝ ਗੱਲਾਂ 'ਤੇ ਧਿਆਨ ਦਿਓ ਤਾਂ ਤੁਸੀਂ ਬੜੀ ਆਸਾਨੀ ਨਾਲ ਜਾਣ ਜਾਓਗੇ ਕਿ ਤੁਹਾਡੀ ਉਮਰ ਵੱਧ ਰਹੀ ਹੈ ਜਾਂ ਨਹੀਂ।

ਇਸ ਖੋਜ ਮੁਤਾਬਕ ਇਹ ਵੀ ਕਿਹਾ ਗਿਆ ਹੈ ਕਿ ਜੇ ਤੁਸੀਂ ਆਪਣੀ ਗੱਡੀ ਦੀ ਚਾਬੀ, ਪਰਸ ਜਾਂ ਚਸ਼ਮਾ ਕਿਤੇ ਰੱਖ ਕੇ ਭੁੱਲ ਜਾਂਦੇ ਹੋ ਜਾਂ ਤੁਹਾਨੂੰ ਲੋਕਾਂ ਦੇ ਨਾਂ ਯਾਦ ਨਹੀਂ ਰਹਿੰਦੇ ਤਾਂ ਇਸ ਦਾ ਮਤਲਬ ਇਹ ਹੈ ਕਿ ਤੁਹਾਡੇ 'ਚ ਬੁਢਾਪੇ ਦੇ ਲੱਛਣ ਨਜ਼ਰ ਆ ਰਹੇ ਹਨ। ਇੱਕ ਰਿਪੋਰਟ ਮੁਤਾਬਕ 18 ਸਾਲ ਤੋਂ 65 ਸਾਲ ਦੇ ਲੋਕਾਂ 'ਚ ਕੀਤੇ ਗਏ ਸਰਵੇਖਣ ਮੁਤਾਬਕ ਉਮਰ ਵਧਣ ਦੇ 50 ਲੱਛਣਾਂ 'ਚੋਂ ਇਹ ਸਭ ਤੋਂ ਆਮ ਲੱਛਣ ਹਨ।

**ਸ੍ਰੋਤ : ਇੰਟਰਨੈੱਟ**

# ਧਰਮ ਨਿਰਪੱਖਤਾ ਜਾਂ ਧਰਮ-ਨਿਰਪੇਖਤਾ



ਹੇਮ ਰਾਜ ਸਟੈਨੋ

ਧਰਮ ਅਤੇ ਰਾਜਨੀਤੀ ਦਾ ਕੀ ਰਿਸ਼ਤਾ ਹੋਵੇ-ਧਰਮ ਅਤੇ ਰਾਜਨੀਤੀ ਇਕੱਠੇ ਚੱਲਣ ਜਾਂ ਵੱਖ ਵੱਖ ਹੋਣ ?, ਇਨ੍ਹਾਂ ਸਵਾਲਾਂ 'ਤੇ ਬੜੀ ਚਰਚਾ ਚੱਲਦੀ ਰਹਿੰਦੀ ਹੈ। ਜਿਹੜੇ ਇਹ ਕਹਿੰਦੇ ਹਨ ਕਿ ਧਰਮ ਅਤੇ ਰਾਜਨੀਤੀ ਇਕੱਠੇ ਚੱਲਣੇ ਚਾਹੀਦੇ ਹਨ, ਉਨ੍ਹਾਂ ਦੀ ਗੱਲ ਤਾਂ ਸਾਫ ਹੀ ਹੈ ਕਿ ਉਹ ਧਰਮ ਨੂੰ ਰਾਜਨੀਤੀ ਲਈ ਵਰਤਣਾ ਚਾਹੁੰਦੇ ਹੀ ਹਨ। ਹੁਣ ਸਵਾਲ ਉਨ੍ਹਾਂ ਬਾਰੇ ਹੀ ਬਾਕੀ ਰਹਿ ਜਾਂਦਾ ਹੈ ਜਿਹੜੇ ਇਹ ਮੰਗ ਕਰਦੇ ਹਨ ਕਿ ਧਰਮ ਅਤੇ ਰਾਜਨੀਤੀ ਵੱਖ ਵੱਖ ਹੋਣੇ ਚਾਹੀਦੇ ਹਨ। ਉਨ੍ਹਾਂ ਦੀ ਦਲੀਲ ਹੈ ਕਿ ਜਦੋਂ ਧਰਮ ਨੂੰ ਰਾਜਨੀਤੀ ਲਈ ਵਰਤਿਆ ਜਾਂਦਾ ਹੈ ਤਾਂ ਇਹ ਫਿਰਕੂ ਰਾਜਨੀਤੀ ਬਣ ਜਾਂਦੀ ਹੈ। ਇਹ ਸਾਡੇ ਸਮਾਜ ਨੂੰ ਫਿਰਕੂ ਲੀਹਾਂ 'ਤੇ ਵੰਡਦੀ ਹੋਣ ਕਰਕੇ ਘਾਤਕ ਹੈ। ਸੋ ਇੱਥੇ ਰਾਜ ਧਰਮ-ਨਿਰਪੱਖ ਹੋਵੇ। ਇਸ ਨਜ਼ਰੀਏ ਅਨੁਸਾਰ ਧਰਮ ਅਤੇ ਰਾਜਨੀਤੀ ਦੋ ਵੱਖੋ-ਵੱਖਰੇ ਖੇਤਰ ਹਨ, ਜਿਨ੍ਹਾਂ ਦਾ ਆਪਿਸ ਵਿੱਚ ਕੋਈ ਸਬੰਧ ਨਹੀਂ ਹੈ। ਇਹ ਨਜ਼ਰੀਆ ਠੀਕ ਹੈ ਜਾਂ ਗਲਤ ? ਇਸ ਲਈ ਦੇਖਣਾ ਪਵੇਗਾ ਕਿ ਕੀ ਕਦੇ ਧਰਮ ਦਾ ਸਰੂਪ ਰਾਜਨੀਤੀ ਤੋਂ ਵੱਖਰਾ ਰਿਹਾ ਹੈ ? ਆਓ ਇਸ 'ਤੇ ਵਿਚਾਰ ਕਰਕੇ ਨਿਰਣਾ ਕਰੀਏ। ਇਸ ਲਈ ਮੁੱਢਲੇ ਮਨੁੱਖ ਇਤਿਹਾਸ 'ਤੇ ਸੰਖੇਪ ਝਾਤ ਮਾਰਨੀ ਜ਼ਰੂਰੀ ਹੈ।

**ਮੁੱਢਲਾ ਮਨੁੱਖ ਇਤਿਹਾਸ:** ਸ਼ੁਰੂਆਤੀ ਦੌਰ ਅੰਦਰ ਮਨੁੱਖ ਜਾਤੀਂ ਗਰੁੱਪਾਂ ਵਿੱਚ ਰਹਿੰਦੀ ਸੀ। ਇਹ ਗਰੁੱਪ ਖਿੰਡੇ-ਪੁੰਡੇ, ਦੂਰ-ਦੁਰਾਡੇ ਇੱਕ-ਦੂਸਰੇ ਤੋਂ ਬਿਲਕੁਲ ਅਣਜਾਣ ਹਾਲਤਾਂ ਵਿੱਚ ਰਹਿੰਦੇ ਸਨ। ਉਦੋਂ ਦਾ ਮਨੁੱਖ ਕੁਦਰਤੀ ਤੌਰ 'ਤੇ ਜੋ ਕੁੱਝ ਕੰਦ-ਮੂਲ ਤੇ ਸ਼ਿਕਾਰ ਹਾਸਲ ਹੋ ਸਕਦਾ ਸੀ, ਉਸਨੂੰ ਹਾਸਲ ਕਰਕੇ ਹੀ ਜਿਉਂਦਾ ਰਹਿੰਦਾ ਸੀ। ਇਸ ਲਈ ਮਨੁੱਖ ਆਪਣੀ ਖੁਰਾਕ ਦੀ ਪ੍ਰਾਪਤੀ ਲਈ ਇੱਕ ਥਾਂ ਟਿਕ ਕੇ ਨਹੀਂ ਰਹਿੰਦਾ ਸੀ। ਉਹ ਘੁਮੰਤੂ ਸੀ। ਦੂਸਰਾ, ਉਸਨੇ ਆਪਣੇ ਜ਼ਿੰਦਾ ਰਹਿਣ ਲਈ ਆਪਣੀਆਂ ਲੋੜਾਂ ਲਈ ਆਪਣੀ ਕਿਰਤ ਰਾਹੀਂ ਪੈਦਾਵਾਰ ਕਰਨ ਦਾ ਢੰਗ ਨਹੀਂ ਸਿੱਖਿਆ ਸੀ। ਇਨ੍ਹਾਂ ਦੋਨਾਂ ਕਾਰਨਾਂ ਕਰਕੇ ਕਿਸੇ ਜਾਇਦਾਦ ਨੂੰ ਆਪਣੀ ਨਿੱਜੀ ਜਾਇਦਾਦ ਬਣਾਉਣ ਦਾ ਸਵਾਲ ਹੀ ਉਸਦੇ ਮਨ 'ਚ ਉਤਪੰਨ ਨਹੀਂ ਹੋਇਆ ਸੀ। ਜਿਵੇਂ ਅੱਜ-ਕੱਲ ਕੋਈ ਕਹਿ ਦਿੰਦਾ ਹੈ ਕਿ ਇਹ ਮੇਰੀ ਜ਼ਮੀਨ ਹੈ ਜਾਂ ਇਹ ਮੇਰਾ ਕਾਰਖਾਨਾ ਹੈ, ਮੁੱਢਲੇ ਦੌਰ ਅੰਦਰ ਇਸ ਕਿਸਮ ਦੀ ਨਿੱਜੀ ਜਾਇਦਾਦ ਹੋਂਦ ਵਿੱਚ ਨਹੀਂ ਆਈ ਸੀ । ਇਸੇ ਕਰਕੇ ਗਰੁੱਪ ਵਿੱਚ ਰਹਿੰਦੇ ਮਨੁੱਖਾਂ ਦਰਮਿਆਨ ਕਿਸੇ ਕਿਸਮ ਦੀ ਤੇਰ-ਮੇਰ ਦਾ ਸਵਾਲ ਪੈਦਾ ਨਹੀਂ ਸੀ ਹੋਇਆ ਭਾਵ ਮਨੁੱਖੀ ਸਮਾਜ ਸਾਂਝੀਵਾਲਤਾ ਵਾਲਾ ਸੀ। ਉਦੋਂ ਦੇ ਯੱਗ ਨੂੰ ਅੱਜ ਕੱਲ ਧਾਰਮਿਕ ਪ੍ਰਥਾ ਵਜੋਂ ਸਮਝ ਲਿਆ ਜਾਂਦਾ ਹੈ ਪਰ ਇਉਂ ਨਹੀਂ ਸੀ। ਉਦੋਂ ਯੱਗ (ਯਜਨਾ) ਇਉਂ ਹੁੰਦਾ ਸੀ ਕਿ ਗਰੁੱਪ ਦੇ ਮੈਂਬਰ ਬਾਹਰੋਂ ਜੋ ਜੋ ਵੀ ਹਾਸਲ ਕਰਕੇ ਲਿਆਉਂਦੇ ਸਨ ਉਹ ਆਪਣੇ ਗਰੁੱਪ ਦੀ ਸਾਂਝੀ ਅਗਨੀ, ਜਿਹੜੇ ਖੂੰਖਾਰ ਜਾਨਵਰਾਂ ਨੂੰ ਭਜਾਉਣ ਲਈ ਵੀ ਬਲਦੀ ਰੱਖੀ ਜਾਂਦੀ ਸੀ, ਦੁਆਲੇ ਇੱਕ ਥਾਂ ਇਕੱਠਾ ਕਰ ਲੈਂਦੇ ਸਨ ਅਤੇ ਫਿਰ ਉਹ ਇਸ ਨੂੰ ਵੰਡ ਕੇ ਛਕ ਲੈਂਦੇ ਸਨ। ਭਾਵ ਉਦੋਂ ਦਾ ਯੱਗ (ਯਜਨਾ) ਮਨੁੱਖ ਦੇ ਰਹਿਣ-ਸਹਿਣ ਦਾ ਇੱਕ ਢੰਗ ਸੀ।

ਇਸ ਤੋਂ ਅੱਗੇ ਮਨੁੱਖ ਨੇ ਮੀਟ ਤੇ ਦੁੱਧ ਲਈ ਪਸ਼ੂ ਪਾਲਣੇ ਸ਼ੁਰੂ ਕੀਤੇ। ਉਸ ਵੇਲੇ ਮਨੁੱਖ ਲਈ ਪਸ਼ੂ ਹੀ ਸਭ ਤੋਂ ਵੱਡਾ ਧੰਨ ਸਨ। ਇਸ ਵਿੱਚ ਗਊਆਂ ਦਾ ਸਭ ਤੋਂ ਮਹੱਤਵਪੂਰਨ ਸਥਾਨ ਸੀ। ਜਿੰਨੀਆ ਜ਼ਿਆਦਾ ਗਊਆਂ , ਉਨਾ ਹੀ ਵੱਡਾ ਧਨਵਾਨ। ਇਸ ਧਨਵਾਨ ਨੂੰ ਗੋਮਤ **(gomat)** ਕਿਹਾ ਜਾਂਦਾ। ਇਸ ਲਈ ਪਹਿਲੋ-ਪਹਿਲ ਗਊਆਂ ਖੋਹਣ ਲਈ ਲੜਾਈਆਂ ਹੋਣ ਲੱਗੀਆਂ। ਰਿਗਵੇਦ ਦਾ ਇੱਕ ਸਲੋਕ ਦੇਖੋ: "ਹੇ ਸੋਮ-ਰਸ ! ਕ੍ਰਿਪਾ ਕਰਕੇ ਸਾਡੇ ਅਮੀਰ ਦੁਸ਼ਮਣਾਂ ਨੂੰ ਮਾਰ ਮੁਕਾਓ ਅਤੇ ਉਨ੍ਹਾਂ ਦਾ ਧਨ, ਗਊਆਂ ਅਤੇ ਔਰਤਾਂ ਸਾਡੇ ਲਈ ਲਿਆਓ"1 ਇਨ੍ਹਾਂ ਲੜਾਈਆਂ ਦਾ ਨਾਮ ਵੀ ਗਵਿਸ਼ਤੀ **(gavishti)**, ਪਿਆ ਜਿਸਦੇ ਸ਼ਾਬਦਿਕ ਅਰਥ ਹਨ 'ਗਊਆਂ ਲਈ ਤਲਾਸ਼'। ਇਨ੍ਹਾਂ ਲੜਾਈਆਂ ਦੌਰਾਨ ਇਕ ਕਬੀਲਾ ਦੂਸਰੇ ਨੂੰ ਜਾਂ ਭਜਾ ਦਿੰਦਾ ਜਾਂ ਮਾਰਕੇ ਉਸਦੇ ਪਸ਼ੂ-ਧਨ 'ਤੇ ਕਬਜ਼ਾ ਕਰ ਲੈਂਦਾ। ਪਰ ਪਸ਼ੂ-ਧਨ ਸਾਰੇ ਕਬੀਲੇ ਦੀ ਸਾਂਝੀ ਮਲਕੀਅਤ ਹੀ ਹੁੰਦਾ ਸੀ।

ਕਿਉਂਕਿ ਪਸ਼ੂਆਂ ਲਈ ਚਾਰਗਾਹਾਂ ਸਦਾ ਖੁਰਾਕ ਪ੍ਰਦਾਨ ਨਾ ਕਰਦੀਆਂ, ਇਸ ਲਈ ਮਨੁੱਖ ਲਈ ਉਨ੍ਹਾਂ ਦੇ ਚਾਰੇ ਦਾ ਪ੍ਰਬੰਧ ਕਰਨ ਦੀ ਲੋੜ ਖੜ੍ਹੀ ਹੋ ਗਈ। ਇਸ ਲੋੜ ਦੀ ਪੂਰਤੀ ਲਈ ਮਨੁੱਖ ਨੇ ਖੇਤੀ ਦਾ ਧੰਦਾ ਸ਼ੁਰੂ ਕੀਤਾ। ਖੇਤੀ ਲਈ ਮਨੁੱਖ ਦਾ ਇੱਕ ਥਾਂ 'ਤੇ ਟਿਕਣਾ ਜ਼ਰੂਰੀ ਸੀ। ਇਸ ਲਈ ਮਨੁੱਖ ਘੁਮੰਤੂ ਤੋਂ ਇਕ ਟਿਕਾਣੇ ਤੇ ਟਿਕ ਕੇ ਰਹਿਣ ਲੱਗਿਆ। ਇੱਥੋਂ ਤੱਕ ਕਬੀਲੇ ਦਾ ਮੁਖੀਆ ਕੋਈ ਵਿਸ਼ੇਸ਼ ਅਧਿਕਾਰਾਂ ਵਾਲਾ

ਨਹੀਂ ਹੁੰਦਾ ਸੀ, ਪਰ ਫਿਰ ਵੀ ਉਸਦਾ ਥੋੜਾ-ਬਹੁਤਾ ਵਖਰੇਵਾਂ ਆ ਚੁੱਕਿਆ ਸੀ। ਲੜਾਈਆਂ ਦੀ ਕਮਾਂਡ ਕਬੀਲੇ ਦੇ ਮੁਖੀ ਦੇ ਹੱਥ ਹੋਣ ਕਰਕੇ ਉਹ ਸੈਨਾਪਤੀ ਵਰਗਾ ਬਣ ਗਿਆ। ਹੌਲੀ ਹੌਲੀ ਇਹੀ ਮੁਖੀਆ ਦੂਸਰੇ ਕਬੀਲਿਆਂ ਦੀ (ਆਪਣੇ ਕਬੀਲੇ ਦੀ ਵੀ) ਸਾਰੀ ਜਾਇਦਾਦ ਦਾ ਨਿੱਜੀ ਮਾਲਕ ਬਣਦਾ ਗਿਆ ਭਾਵ ਕਿ ਜਾਇਦਾਦ ਸਮੁੱਚੇ ਕਬੀਲੇ ਦੀ ਨਾ ਰਹਿਕੇ ਮੁਖੀਏ ਦੀ ਨਿੱਜੀ ਜਾਇਦਾਦ ਬਣਦੀ ਗਈ। **ਸੋ, ਇਸ ਤਰ੍ਹਾਂ ਨਾਲ ਨਿੱਜੀ ਜਾਇਦਾਦ ਹੋਂਦ 'ਚ ਆ ਗਈ।**

ਇੱਥੋਂ ਹੀ ਕਬੀਲੇ ਦੇ ਮੁਖੀਏ ਦਾ ਪੂਜਣਯੋਗ ਸਥਾਨ ਬਣ ਗਿਆ ਅਤੇ ਕਬੀਲਾਈ ਧਰਮ ਸ਼ੁਰੂ ਹੋਇਆ ਜਿਸਦੀ ਅੱਜ ਤੱਕ ਵੀ ਨਿਸ਼ਾਨੀ ਮਿਲਦੀ ਹੈ ਜਿਵੇਂ ਬਾਬਾ ਵਡਭਾਗ ਸਿੰਘ ਦਾ ਪੂਜਾ ਸਥਾਨ।

ਹੁਣ ਇਸ ਜਾਇਦਾਦ ਵਿਚੋਂ ਪੈਦਾਵਾਰ ਕਰਨ ਲਈ ਵੱਧ ਤੋਂ ਵੱਧ ਮਨੁੱਖੀ-ਸ਼ਕਤੀ ਦੀ ਲੋੜ ਖੜੀ ਹੋ ਗਈ। ਰਿਗਵੇਦ ਵਿੱਚ ਦਰਜ ਔਰਤ ਨੂੰ ਇਹ ਆਸ਼ੀਰਵਾਦ ਕਿ ਉਹ ਗਿਆਰਾਂ ਮਰਦਾਂ ਵਾਲੀ ਹੋਵੇ ਭਾਵ ਉਸਦੇ 10 ਪੁੱਤਰ ਹੋਣ ਅਤੇ ਗਿਆਰਵਾਂ ਉਸਦਾ ਪਤੀ ਅਤੇ ਪੰਜਾਬੀ ਦੀ ਕਹਾਵਤ- 'ਕੱਲੀ ਹੋਵੇ ਨਾ ਵਣਾਂ ਦੇ ਵਿੱਚ ਲੱਕੜੀ, 'ਕੱਲਾ ਨਾ ਹੋਵੇ ਪੁੱਤ ਜੱਟ ਦਾ-ਇਸੇ ਲੋੜ ਵੱਲ ਸੰਕੇਤ ਹੈ। ਪਰ ਜਿੰਨੀ ਮਨੁੱਖੀ ਸ਼ਕਤੀ ਦੀ ਲੋੜ ਸੀ ਕਬੀਲਿਆਂ ਦਾ ਆਪਣਾ ਟੱਬਰ ਉਸ ਰਫਤਾਰ ਨਾਲ ਨਹੀਂ ਵਧ ਰਿਹਾ ਸੀ, ਇਸ ਲਈ ਇਸ ਪੜ੍ਹਾਅ 'ਤੇ ਆ ਕੇ ਜੇਤੂ ਕਬੀਲਿਆਂ ਨੇ ਹਾਰੇ ਹੋਏ ਕਬੀਲਿਆਂ ਦੇ ਮਰਦ-ਔਰਤਾਂ ਤੋਂ ਪੈਦਾਵਾਰ ਦਾ ਜਾਂ ਕਿਸੇ ਵੀ ਕਿਸਮ ਦਾ ਕੰਮ ਲੈਣ ਲਈ ਉਨ੍ਹਾਂ ਨੂੰ ਮਾਰਨ ਜਾਂ ਭਜਾਉਣ ਦੀ ਥਾਂ ਆਪਣੇ ਗੁਲਾਮ ਬਣਾਉਣਾ ਸ਼ੁਰੂ ਕਰ ਦਿੱਤਾ।

ਮੁਕਦੀ ਗੱਲ, ਇਸ ਪੜ੍ਹਾਅ 'ਤੇ ਆ ਕੇ ਗੁਲਾਮਦਾਰੀ ਸਮਾਜ ਦੀ ਸ਼ੁਰੂਆਤ ਹੋਈ। ਗੁਲਾਮ ਦੀ ਆਪਣੀ ਕਿਰਤ ਨਾਲ ਕੀਤੀ ਪੈਦਾਵਾਰ ਉਤੇ ਤਾਂ ਕੋਈ ਮਾਲਕੀ ਕੀ ਹੋਣੀ ਸੀ ਬਲਕਿ ਉਹ ਤਾਂ ਖੁਦ ਗੁਲਾਮ-ਮਾਲਕ ਦੀ ਜਾਇਦਾਦ ਸੀ। ਗੁਲਾਮਾਂ ਦਾ ਸਮੁੱਚਾ ਪਰਿਵਾਰ ਗੁਲਾਮ-ਮਾਲਕ ਦਾ ਪਰਿਵਾਰ ਹੁੰਦਾ ਸੀ। ਗੁਲਾਮ-ਮਾਲਕ ਦੇ ਪਰਿਵਾਰ ਦੇ ਗੁਲਾਮਾਂ ਦੇ ਪਰਿਵਾਰਾਂ ਸਮੇਤ ਜਦੋਂ 100 ਮੈਂਬਰ ਹੋ ਜਾਂਦੇ ਸਨ ਤਾਂ ਉਹ ਸੰਪੂਰਨ ਗਿਣਿਆ ਜਾਂਦਾ ਸੀ। ਸ੍ਰੀ ਰਾਵਣ ਦੇ ਇੱਕ ਲੱਖ ਪੂਤ ਸਵਾ ਲੱਖ ਨਾਤੀ ਹੋਣ ਦੀ ਕਹੀ ਜਾਂਦੀ ਗੱਲ ਇਸੇ ਵੱਲ ਇਸ਼ਾਰਾ ਕਰਦੀ ਹੈ। ਹਿੰਦੂ ਨੀਤੀ ਘਾੜੇ ਚਾਣਕੀਆ ਨੇ ਆਪਣੇ "ਅਰਥ-ਸ਼ਾਸ਼ਤਰ" ਵਿੱਚ ਨਿਯਮ ਵਿਸਥਾਰੇ ਜਿੰਨਾ ਅਨੁਸਾਰ ਗੁਲਾਮ ਦੀ ਜਾਇਦਾਦ ਨਹੀਂ ਸੀ ਹੋ ਸਕਦੀ, ਸਗੋਂ ਉਹ ਆਪਣੀ ਸਾਰੀ ਕਮਾਈ ਆਪਣੇ ਮਾਲਕ ਨੂੰ ਦੇਣ ਉੱਤੇ ਮਜ਼ਬੂਰ ਸੀ। ਇਹ ਹੀ ਨਹੀਂ ਬਲਕਿ ਗੁਲਾਮਾਂ ਨੂੰ ਵੇਚਕੇ ਵੀ ਕਮਾਈ ਕੀਤੀ ਜਾਂਦੀ। ਇਸਦੀ ਪੁਸ਼ਟੀ ਲਈ ਆਰੀਆ ਭੱਟ ਦੀ 476 ਈ: 'ਚ ਹਿਸਾਬ ਦੀ ਇੱਕ ਉਦਾਹਰਣ ਦੇਖੋ - "ਇਕ 16 ਸਾਲ ਦੀ ਦਾਸੀ 32 ਰਿਸ਼ਕ 'ਚ ਮਿਲਦੀ ਹੈ ਤਾਂ 20 ਸਾਲ ਦੀ ਦਾਸੀ ਦਾ ਮੁੱਲ ਦੱਸੋ।"

ਧਰਮ ਵੀ ਸਮਾਜ ਵਿੱਚ ਨਿੱਜੀ ਜਾਇਦਾਦ ਦੀ ਰਾਖੀ ਅਤੇ ਕਿਰਤ ਦੀ ਲੁੱਟ ਵਾਲੇ ਇਸ ਗੁਲਾਮ-ਮਾਲਕੀ ਪ੍ਰਬੰਧ ਨੂੰ ਕਾਇਮ ਰੱਖਣ ਲਈ ਗੁਲਾਮ-ਮਾਲਕਾਂ ਦੀ ਰਾਜ ਕਰਨ ਦੀ ਨੀਤੀ (ਰਾਜਨੀਤੀ) ਦੀ 'ਸੇਵਾ' ਨਿਭਾਉਣ ਲੱਗਿਆ। ਗੁਲਾਮ-ਮਾਲਕਾਂ ਵਿਰੁੱਧ ਬਗਾਵਤ ਕਰਨ ਨੂੰ ਗੁਲਾਮ ਦੀ ਧਾਰਮਿਕ ਅਵੱਗਿਆ ਕਿਹਾ ਗਿਆ। ਇਸ ਤਰ੍ਹਾਂ ਧਰਮ ਗੁਲਾਮਾਂ ਦੀ ਮਾਨਸਿਕਤਾ ਨੂੰ ਗੁਲਾਮ ਬਣਾਈ ਰੱਖਣ ਦਾ ਰੋਲ ਨਿਭਾਉਣ ਲੱਗਿਆ। ਇਸ ਤੋਂ ਇਲਾਵਾ ਧਾਰਮਿਕ ਸੂਤਰਾਂ ਵਿੱਚ ਮ੍ਰਿਤਕ ਦੀ ਹੋਰ ਜਾਇਦਾਦ ਦੇ ਨਾਲ ਨਾਲ ਗੁਲਾਮਾਂ ਦੇ ਵਿਰਸੇ ਵਿੱਚ ਦਿੱਤੇ ਜਾਣ, ਪਸ਼ੂਆਂ ਅਤੇ ਕੀਮਤੀ ਧਾਤਾਂ ਵਾਂਗ ਹੀ ਗੁਲਾਮ ਵੀ ਵਾਰਸਾਂ ਵਿੱਚ ਵੰਡੇ ਜਾਣ ਨੂੰ ਧਾਰਮਿਕ ਮਰਿਯਾਦਾ ਕਿਹਾ ਗਿਆ। ਮਨੂੰ ਨੇ ਨਿਯਮ ਬਣਾਇਆ ਕਿ ਜੇਕਰ ਕੋਈ ਸ਼ੂਦਰ ਵੇਦਾਂ ਨੂੰ ਸੁਣਦਾ ਹੈ ਤਾਂ ਉਸਦੇ ਕੰਨਾਂ ਵਿੱਚ ਸਿੱਕਾ ਢਾਲਕੇ ਪਾ ਦੇਣਾ ਚਾਹੀਦਾ ਹੈ। ਕਿਉਂਕਿ ਵੇਦਾਂ ਨੂੰ ਪੜ੍ਹਨ ਪੜਾਉਣ ਦਾ ਕੰਮ ਬ੍ਰਾਹਮਣਾਂ ਦਾ ਸੀ ਅਤੇ ਬ੍ਰਾਹਮਣ ਅਤੇ ਕਸ਼ੱਤਰੀ ਹੀ ਰਾਜ ਕਰਦੇ ਸਨ। ਇਹ ਉਸ ਵੇਲੇ ਦੀ ਕਿਰਤ ਦੀ ਵੰਡ ਸੀ। ਬ੍ਰਾਹਮਣ-ਕਸ਼ੱਤਰੀ ਮਾਨਸਿਕ ਕਿਰਤ ਵਾਲੇ ਅਤੇ ਵੈਸ਼ ਅਤੇ ਸ਼ੂਦਰ ਜਾਂ ਗੁਲਾਮ ਸਰੀਰਕ ਕਿਰਤ ਵਾਲੇ। ਇਸ ਲਈ ਇਸ ਕਿਰਤ ਦੀ ਲੁੱਟ ਦੇ ਅਨੁਸਾਰੀ ਹੀ ਧਰਮ ਦੇ ਨਿਯਮ ਬਣਾਏ ਗਏ ਕਿ ਸਰੀਰਕ ਕਿਰਤ ਵਾਲਿਆਂ ਨੂੰ ਬੌਧਿਕ ਪੱਖ ਤੋਂ ਨੀਵਾਂ ਅਤੇ ਮਾਨਸਿਕ ਤੌਰ 'ਤੇ ਹੀਣ-ਭਾਵਨਾ ਵਾਲੇ ਹੀ ਬਣਾਈ ਰੱਖਿਆ ਜਾਵੇ।

ਹੋਰ ਦੇਖੋ। ਮਨੂੰ ਸਮ੍ਰਿਤੀ ਵਿੱਚ ਆਉਂਦਾ ਹੈ ਕਿ "..ਜਦੋਂ ਕੋਈ ਰਾਜਾ ਨਾ ਹੋਣ ਦੇ ਕਾਰਨ ਲੋਕ ਡਰ ਨਾਲ ਚਾਰੇ ਦਿਸ਼ਾਵਾਂ ਵੱਲ ਭੱਜੇ ਤਾਂ ਈਸ਼ਵਰ ਨੇ ਇਸ ਸ੍ਰਿਸ਼ਟੀ ਦੀ ਰੱਖਿਆ ਲਈ ਰਾਜੇ ਦਾ ਨਿਰਮਾਣ ਕੀਤਾ। ਇਸਦੇ ਲਈ ਈਸ਼ਵਰ ਨੇ ਇੰਦਰ, ਅਨਿਲ, ਯਮ, ਸੂਰਜ, ਅੱਗ, ਵਰੁਣ, ਚੰਦਰਮਾ ਅਤੇ ਕੁਬੇਰ ਦੇ ਕੁੱਝ ਅੰਸ਼ ਲਏ। ਕਿਉਂਕਿ ਰਾਜਾ ਇਨ੍ਹਾਂ ਸਰਵਉੱਚ ਦੇਵਤਾਵਾਂ ਦੇ ਅੰਸ਼ਾਂ ਤੋਂ ਬਣਿਆ ਹੈ, ਇਸ ਲਈ ਇਹ ਹੋਰ ਸਾਰੇ ਪ੍ਰਾਣੀਆਂ ਦੇ ਮੁਕਾਬਲੇ ਜ਼ਿਆਦਾ ਸ਼ਕਤੀਸ਼ਾਲੀ ਹੁੰਦਾ ਹੈ।" ਇਹ ਸ਼ਲੋਕ ਸਾਫ ਕਰ ਦਿੰਦਾ ਹੈ ਕਿ ਪਰਜਾ ਨੂੰ ਰਾਜੇ ਦਾ ਵਿਰੋਧ ਨਹੀਂ ਕਰਨਾ ਚਾਹੀਦਾ, ਰਾਜਾ ਤਾਂ ਈਸ਼ਵਰ ਦਾ ਦੂਤ ਹੈ। ਰਾਜੇ ਦੀ ਰਾਜ ਕਰਨ ਦੀ ਨੀਤੀ ਭਾਵ ਰਾਜਨੀਤੀ ਦੀ

ਇਸ ਤੋਂ ਉੱਤਮ ਸੇਵਾ ਹੋਰ ਕੀ ਹੋ ਸਕਦੀ ਹੈ ? ਅਤੇ ਇਸ ਨਾਲੋਂ ਵਧਕੇ ਧਰਮ ਦਾ ਸਿਆਸੀ ਰੂਪ ਹੋਣ ਦਾ ਉੱਘੜਵਾਂ ਸਬੂਤ ਹੋਰ ਕੀ ਹੋ ਸਕਦਾ ਹੈ।

ਸੋ ਧਰਮ ਸਦਾ ਤੋਂ ਹੀ ਰਾਜ ਕਰਨ ਵਾਲੀਆਂ ਲੁਟੇਰੀਆਂ ਜਮਾਤਾਂ ਦੀ ਰਾਜਨੀਤੀ ਦੀ ਸੇਵਾ ਕਰਦਾ ਰਿਹਾ ਹੈ। ਜਿੱਥੇ ਆਮ ਪਰਜਾ ਭਾਵ ਕਿਰਤ ਕਰਨ ਵਾਲਿਆਂ ਨੂੰ ਧਰਮ, ਧਾਰਮਿਕ ਮਰਿਆਦਾ 'ਚ ਬੰਨਕੇ ਹੀਣੇ ਬਣਾਉਂਦਾ ਰਿਹਾ ਉੱਥੇ ਰਾਜੇ ਨੂੰ ਇਸੇ ਧਰਮ ਦੁਆਰਾ ਦੌਲਤ ਦੀ ਲੁੱਟ ਕਰਨ ਦੀ ਸਿੱਖਿਆ ਦਿੰਦਾ ਰਿਹਾ। ਚਾਣਕੀਆ ਲਿਖਦਾ ਹੈ:

"...ਪਾਖੰਡ ਸੰਪ੍ਰਦਾ ਦੇ ਸਾਧਾਂ ਦੇ 'ਸੰਘ' ਦੀ ਜ਼ਮੀਨ ਜਾਇਦਾਦ ਨੂੰ ਜਾਂ ਉਨ੍ਹਾਂ ਮੰਦਰਾਂ ਦੀ ਧਨ-ਸੰਪਤੀ ਨੂੰ, ਜਿਸ ਵਿੱਚ ਕਿਸੇ ਵਿਦਵਾਨ ਬ੍ਰਾਹਮਣ ਦਾ ਹਿੱਸਾ ਨਾ ਹੋਵੇ, ਸਰਕਾਰ ਵੱਲੋਂ ਜ਼ਬਤ ਕੀਤਾ ਜਾਵੇ ਅਤੇ ਇਹ ਐਲਾਨ ਕਰ ਦਿੱਤਾ ਜਾਵੇ ਕਿ ਇਹ ਕਿਸੇ ਮਰ-ਖਪ ਗਏ ਵਿਅਕਤੀ ਦੀ ਜ਼ਮੀਨ ਜਾਇਦਾਦ ਹੈ ਅਤੇ ਉਸ ਦਾ ਕੋਈ ਘਰ-ਬਾਰ ਜਾਂ ਕੋਈ ਵਾਲੀ-ਵਾਰਸ ਅੱਜ ਮੌਜੂਦ ਨਹੀਂ ਹੈ।..." 2

'ਦੇਵਤਾ-ਅਧਿਅਕਸ਼' (ਮੰਦਰਾਂ ਦਾ ਨਿਗਰਾਨ ਅਧਿਕਾਰੀ) ਰਾਜਧਾਨੀ ਅਤੇ ਪੂਰੇ ਰਾਜ ਦੇ ਮੰਦਰਾਂ ਦੀ ਜ਼ਮੀਨ ਜਾਇਦਾਦ ਅਤੇ ਆਮਦਨ ਦਾ ਵੇਰਵਾ ਸਰਕਾਰੀ ਕਾਗਜ਼ਾਂ ਵਿਚ ਦਰਜ ਕਰੇ ਅਤੇ ਇਨ੍ਹਾਂ ਦਾ ਨਕਦ ਰੁਪਈਆ ਪੈਸਾ (ਸੋਨਾ- ਚਾਂਦੀ) ਕਿਸੇ ਇੱਕ ਕੇਂਦਰੀ ਥਾਂ 'ਤੇ ਲਿਆਕੇ ਰੱਖੇ। ਹਰ ਇੱਕ ਮੰਦਰ ਦੀ ਧਨ-ਸੰਪਤੀ ਦਾ ਵੇਰਵਾ ਵੱਖਰੇ ਵੱਖਰੇ ਕਾਗਜ਼ਾਂ ਵਿਚ ਰੱਖਿਆ ਜਾਵੇ ਅਤੇ ਲੋੜ ਸਮੇਂ ਇਸ ਧਨ-ਸੰਪਤੀ ਨੂੰ ਉੱਪਰ ਦੱਸੀ ਵਿਧੀ ਅਨੁਸਾਰ ਸਰਕਾਰ ਵਰਤ ਸਕਦੀ ਹੈ।" 3

ਇਨ੍ਹਾਂ ਧਾਰਮਿਕ ਧਾਮਾਂ ਦੀ ਜਾਇਦਾਦ ਵਧਾਉਣ ਲਈ ਹੱਥ-ਕੰਡੇ ਵਰਤਣ ਬਾਰੇ ਰਾਜੇ ਨੂੰ ਚਾਣਕੀਯ ਨੇ ਸਲਾਹ ਦਿੰਦਿਆਂ ਲਿਖਿਆ: "ਰਾਤ ਨੂੰ ਅਚਾਨਕ ਜ਼ਮੀਨ ਵਿਚੋਂ ਪ੍ਰਗਟ ਹੋਏ ਮੰਦਰ ਦੇ ਬਹਾਨੇ ਜਾਂ ਕਿਸੇ ਕਰਣੀ ਵਾਲੇ ਸਾਧ ਦੇ ਨਾਂ ਤੇ ਸਥਾਪਿਤ ਕੀਤੀ ਗਈ ਸਮਾਧ ਆਦਿ ਦੇ ਨਾਂ 'ਤੇ ਸ਼ਰਧਾਲੂਆਂ ਦੀ ਯਾਤਰਾ ਜਾਂ ਉਨ੍ਹਾਂ ਦੇ ਕਿਸੇ ਹੋਰ 'ਕੱਠ ਆਦਿ ਦੀ ਯੋਜਨਾ ਸਰਕਾਰ ਤਿਆਰ ਕਰੇ ਅਤੇ ਇਸ ਮੌਕੇ 'ਤੇ ਆਉਣ ਵਾਲੇ ਯਾਤਰੀਆਂ ਤੋਂ ਚੂੰਗੀ ਕਰ ਤੇ ਮਹਿਸੂਲ ਆਦਿ ਵੀ ਵਸੂਲ ਕਰੇ, ਇਸ ਰੀਤੀ ਨਾਲ ਵੀ ਖਜ਼ਾਨੇ ਵਿਚ ਵਾਧਾ ਕੀਤਾ ਜਾ ਸਕਦਾ ਹੈ।" 4

"ਸਾਧਾਂ ਦਾ ਭੇਸ ਬਣਾ ਕੇ ਗੁਪਤਚਰ ਕਿਸੇ ਪਿੰਡ ਜਾਂ ਸ਼ਹਿਰ ਵਿਚ ਲੋਕਾਂ ਨੂੰ ਇਹ ਯਕੀਨ ਦਿਵਾਉਣ ਕਿ 'ਫਲਾਣੇ ਪੇੜ ਉੱਤੇ ਰਹਿਣ ਵਾਲਾ ਭੂਤ ਹਰ ਰੋਜ਼ ਇਕ ਮਨੁੱਖ ਦੀ ਬਲੀ ਮੰਗਦਾ ਹੈ। ਇਸ ਭੂਤ ਤੋਂ ਡਰੇ ਹੋਏ ਲੋਕਾਂ ਨੂੰ ਭੂਤ ਭਜਾਉਣ ਦੇ ਨਾਂ 'ਤੇ ਪੂਜਾ-ਪਾਠ ਕਰਨ ਦੇ ਬਹਾਨੇ ਰੁਪਇਆ ਖਿੱਚਿਆ ਜਾ ਸਕਦਾ ਹੈ ਜਾਂ ਕਿਸੇ ਸੁਰੰਗ ਨਾਲ (ਅੰਦਰੋ-ਅੰਦਰ) ਜੋੜੇ ਗਏ ਖੂਹ 'ਚੋਂ ਹੱਥ ਦੀ ਸਫਾਈ ਨਾਲ ਕਈ ਮੂੰਹਾਂ ਵਾਲੇ ਨਾਗ ਦੇ ਦਰਸ਼ਨ ਲੋਕਾਂ ਨੂੰ ਕਰਾਏ ਜਾਣ ਅਤੇ ਇਸ ਦੇ ਇਵਜ਼ ਵਿੱਚ ਰੁਪਈਆ ਲਿਆ ਜਾਵੇ। ਇਸ 'ਚਮਤਕਾਰ' ਉੱਤੇ ਵਿਸ਼ਵਾਸ ਨਾ ਕਰਨ ਵਾਲਿਆਂ ਨੂੰ ਪਾਣੀ ਵਿਚ ਜ਼ਹਿਰ ਮਿਲਾ ਕੇ (ਆਚਮਨ ਦੇ ਰੂਪ ਵਿਚ) ਦਿੱਤਾ ਜਾਵੇ ਜਾਂ ਉਨ੍ਹਾਂ ਨੂੰ ਇਸ਼ਨਾਨ ਕਰਨ ਲਈ ਜ਼ਹਿਰੀਲਾ ਪਾਣੀ ਦਿੱਤਾ ਜਾਵੇ। ਇਸ ਜ਼ਹਿਰ ਕਾਰਨ ਹੋਣ ਵਾਲੀਆਂ ਤਕਲੀਫਾਂ ਨੂੰ 'ਦੇਵਤਾ' ਦੀ ਕਰੋਪੀ ਵਜੋਂ ਮਿਲਣ ਵਾਲੇ ਦੁੱਖ ਦੇ ਰੂਪ ਵਿੱਚ ਪੇਸ਼ ਕੀਤਾ ਜਾਵੇ ਜਾਂ ਜ਼ਹਿਰ ਦੂਰ ਕਰਨ ਦੀ ਵਿਧੀ ਨਾਲ ਜ਼ਹਿਰ ਦਾ ਅਸਰ ਖਤਮ ਕੀਤਾ ਜਾਵੇ। ਇਸ ਤਰ੍ਹਾਂ ਜਾਦੂ ਮੰਤਰ ਅਤੇ ਸਿੱਧੀਆਂ ਦੀ ਸ਼ਕਤੀ ਉੱਤੇ ਲੋਕਾਂ ਦੇ (ਮਿਥਿਆ) ਵਿਸ਼ਵਾਸਾਂ ਨੂੰ ਹਵਾ ਦੇ ਕੇ ਵੀ ਰੁਪਈਆ 'ਕੱਠਾ ਕੀਤਾ ਜਾ ਸਕਦਾ ਹੈ।" 5434

ਮੁਕਦੀ ਗੱਲ ਕਿ ਰਾਜ ਕਰਨ ਵਾਲਿਆਂ ਦਾ ਧਰਮ ਨਾਲ ਕੋਈ ਸਬੰਧ ਨਹੀਂ ਹੁੰਦਾ। ਇਹ ਤਾਂ ਦੌਲਤ ਹੜੱਪਣ ਲਈ ਧਾਰਮਿਕ ਧਾਮਾਂ 'ਚ ਦੌਲਤ ਦੇ ਜਮ੍ਹਾਂ ਕਰਨ ਅਤੇ ਕਰਾਉਣ ਲਈ ਹਰ ਢੰਗ ਵਰਤਦੇ ਹਨ। ਆਹ ਹੁਣੇ ਹੁਣੇ ਆਈਆਂ ਰਿਪੋਰਟਾਂ ਕਿ ਕੇਰਲਾ ਦੇ ਪਦਨਾਭਸਵਾਮੀ ਮੰਦਰ 'ਚੋਂ ਇੱਕ ਲੱਖ ਕਰੋੜ ਤੋਂ ਵੀ ਵੱਧ ਖਜ਼ਾਨਾ ਮਿਲਿਆ ਹੈ, ਇਸੇ ਦਾ ਹੀ ਸਬੂਤ ਹੈ। ਜੇਕਰ ਰਾਜ ਕਰਨ ਵਾਲੇ ਧਰਮ ਦੇ ਨਾਂਅ 'ਤੇ ਇਕੱਠੀ ਹੋਈ ਦੌਲਤ ਨੂੰ ਗੁਪਤ ਦਾਅ ਨਾਲ ਲੁੱਟ ਨਾ ਕਰ ਸਕਦੇ ਹੋਣ ਉੱਥੇ ਇਹ ਸਿੱਧੇ ਤੌਰ 'ਤੇ ਵੀ ਲੁੱਟਦੇ ਹਨ। ਕਮਾਲ ਦੀ ਗੱਲ ਕਿ ਦੋ ਵਿਰੋਧੀ ਧਰਮਾਂ ਵਾਲੇ ਮਿਲਕੇ ਇੱਕੋ ਧਾਰਮਿਕ ਧਾਮ ਦੀ ਲੁੱਟ ਵੀ ਕਰਦੇ ਹਨ। ਮਿਸਾਲ ਦੇ ਤੌਰ 'ਤੇ ਮਹਿਮੂਦ ਗਜਵਨੀ ਭਾਰਤ ਦੇ ਮੰਦਰਾਂ 'ਚੋਂ ਕੁਇੰਟਲਾਂ ਦੇ ਕੁਇੰਟਲ ਸੋਨਾ ਲੁੱਟ ਕੇ ਲੈ ਗਿਆ। ਉੱਘੇ ਵਿਦਵਾਨ ਅਸਗਰ ਅਲੀ ਲਿਖਦੇ ਹਨ:"..ਮਹਿਮੂਦ ਗਜ਼ਨਵੀ ਦੀ ਸੈਨਾ ਵਿੱਚ ਹਿੰਦੂ ਵੀ ਸਨ। ਇਸ ਦਾ ਇਕ ਸੈਨਾਪਤੀ ਤਿਲਕ ਨਾਂ ਦੀ ਇਕ ਬ੍ਰਾਹਮਣ ਸੀ। ਜਦੋਂ ਉਸ ਨੇ ਸੋਮ ਨਾਥ ਦੇ ਮੰਦਿਰ ਤੇ ਹਮਲਾ ਕੀਤਾ ਤਾਂ ਉਸ ਦੀ ਮੁਗਲ ਸੈਨਾ ਦੇ ਨਾਲ ਹਿੰਦੂ ਸੈਨਾ ਵੀ ਸੀ।"

ਉਪਰੋਕਤ ਵਿਚਾਰ-ਚਰਚਾ ਤੋਂ ਇਹ ਸਿੱਟੇ ਨਿਕਲਦੇ ਹਨ:

1. ਜਦੋਂ ਤੋਂ ਮਨੁੱਖੀ ਸਮਾਜ ਦੋ ਵਿਰੋਧੀ ਜਮਾਤਾਂ-ਇੱਕ ਧਨ-ਦੌਲਤ ਅਤੇ ਜਾਇਦਾਦ ਦੀ ਮਾਲਕੀ ਵਾਲੀ ਅਤੇ ਦੂਸਰੇ ਇਸ ਸਭ ਕਾਸੇ ਤੋਂ ਵਾਂਝੀ ਵਿੱਚ ਵੰਡਿਆ ਗਿਆ, ਉਦੋਂ ਤੋਂ ਜੋ ਵੀ ਧਰਮ ਹੋਂਦ ਵਿੱਚ ਆਇਆ ਉਸਨੇ ਹਾਕਮ ਜਮਾਤ ਦੀ ਸੇਵਾ

ਕਰਨ ਵਾਲਾ ਰੋਲ ਨਿਭਾਇਆ। ਹਾਕਮ ਜਮਾਤਾਂ ਦੇ ਰਾਜ ਕਰਨ ਨੂੰ ਹੀ ਉਨ੍ਹਾਂ ਦਾ ਰਾਜਨੀਤੀ ਕਿਹਾ ਜਾਂਦਾ ਹੈ, ਇਸ ਲਈ ਹਰ ਸਮੇਂ 'ਤੇ ਧਰਮ ਦਾ ਰੋਲ ਰਾਜਨੀਤਿਕ ਹੀ ਰਿਹਾ ਹੈ ਭਾਵ ਧਰਮ, ਰਾਜਨੀਤੀ ਦੇ ਦੂਸਰੇ ਰੂਪ ਦਾ ਹੀ ਨਾਮ ਹੈ। ਧਰਮ ਹਮੇਸ਼ਾ ਹੀ ਰਾਜ ਕਰਨ ਵਾਲਿਆਂ ਦਾ ਰਾਜਨੀਤਿਕ ਹਥਿਆਰ ਹੁੰਦਾ ਹੈ। ਅੱਜ ਵੀ ਅਸੀਂ ਦੇਖ ਸਕਦੇ ਹਾਂ ਕਿ ਰੰਗ-ਬਿਰੰਗੀਆਂ ਸਿਆਸੀ ਪਾਰਟੀਆਂ ਕਿਸੇ ਨਾ ਕਿਸੇ ਰੂਪ ਵਿੱਚ ਆਪਣੀ ਰਾਜਨੀਤੀ ਲਈ ਧਰਮ ਨੂੰ ਇੱਕ ਸੰਦ ਵਜੋਂ ਵਰਤਦੀਆਂ ਹਨ। ਇਸਦੀ ਉੱਘੜਵੀਂ ਮਿਸਾਲ ਰਾਮ-ਮੰਦਿਰ ਦੇ ਨਾਂ 'ਤੇ ਭਾਜਪਾ ਵੱਲੋਂ ਰਾਜਨੀਤੀ ਕਰਕੇ ਕੇਂਦਰ 'ਚ ਹਕੂਮਤ ਬਣਾਉਣਾ ਹੈ;

2. ਧਰਮ ਦੇ ਨਾਂਅ 'ਤੇ ਦੌਲਤ ਇਕੱਠੀ ਕਰਨ ਲਈ ਇਹ ਹਾਕਮ ਕਿਸੇ ਵੀ ਤਰ੍ਹਾਂ ਦਾ ਢੰਗ ਅਪਣਾ ਸਕਦੇ ਹੁੰਦੇ ਹਨ ਅਤੇ ਇਹ ਇਕੱਠੀ ਹੋਈ ਦੌਲਤ ਨੂੰ ਲੁੱਟਦੇ ਹਨ। ਧਾਰਮਿਕ ਧੰਨ-ਦੌਲਤ ਨੂੰ ਸਿੱਧੇ ਤੌਰ 'ਤੇ ਲੁੱਟਣਾ ਹੈ ਜਾਂ ਗੁਪਤ ਤੌਰ 'ਤੇ ਇਹ ਮੌਕੇ ਦੀ ਨਜ਼ਾਕਤ ਅਨੁਸਾਰ ਕਰਦੇ ਹਨ।

**ਵਕਤੀ ਹੱਲ:** ਕੀ ਧਰਮ ਨੂੰ ਮੰਨਣ 'ਤੇ ਪਾਬੰਦੀ ਲਗਾਈ ਜਾਵੇ? ਨਹੀਂ, ਬਿਲਕੁਲ ਵੀ ਨਹੀਂ। ਇਉਂ ਕਰਨਾ ਮਨੁੱਖ ਦੀ ਆਜ਼ਾਦੀ 'ਤੇ ਹਮਲਾ ਹੋਵੇਗਾ। ਅਸਲ ਵਿੱਚ ਧਰਮ ਨੂੰ ਮਨੁੱਖ ਦਾ ਨਿੱਜੀ ਮਸਲਾ ਮੰਨਣਾ ਚਾਹੀਦਾ ਹੈ। ਦੂਸਰਾ, ਕੀ ਰਾਜ ਧਰਮ-ਨਿਰਪੱਖ ਹੋ ਕੇ ਸਭਨਾਂ ਧਰਮਾਂ ਦਾ ਬਰਾਬਰ-ਬਰਾਬਰ ਸਨਮਾਨ ਕਰੇ? ਨਹੀਂ, ਇੰਝ ਕਰਨਾ ਧਰਮ ਦੇ ਰਾਜਨੀਤਿਕ ਰੂਪ ਨੂੰ ਵੱਖ ਵੱਖ ਕਰਕੇ ਦੇਖਣਾ ਬਣ ਜਾਵੇਗਾ ਜੋ ਹੈ ਨਹੀਂ। ਅਸਲ ਵਿੱਚ ਨਾ ਤਾਂ ਇਹ ਹੋਣਾ ਚਾਹੀਦਾ ਹੈ ਕਿ ਧਰਮ ਦੇ ਨਾਂਅ 'ਤੇ ਕਿਸੇ ਨਾਲ ਕੋਈ ਵਿਤਕਰਾ ਹੋਵੇ ਅਤੇ ਨਾ ਹੀ ਧਾਰਮਿਕ ਨਾਂਅ 'ਤੇ ਕੋਈ ਲਿਹਾਜ਼ਦਾਰੀ ਹੋਵੇ ਜਿਵੇਂ ਹੁਣ ਚੱਲ ਰਿਹਾ ਹੈ ਕਿ ਕਿਸੇ ਇੱਕ ਧਰਮ ਵਾਲਾ ਤਾਂ ਕਿਸੇ ਯੂਨੀਵਰਸਿਟੀ ਵਿੱਚ ਦਾਖਲਾ ਲੈ ਸਕਦਾ ਹੈ ਪਰ ਦੂਸਰੇ ਧਰਮ ਵਾਲਾ ਨਹੀਂ, ਇਹ ਧਰਮ ਦੇ ਆਧਾਰ 'ਤੇ ਵਿਤਕਰਾ ਹੈ। ਇਸੇ ਤਰ੍ਹਾਂ ਬਾਕੀ ਸਾਰੇ ਨਾਗਰਿਕਾਂ ਲਈ ਦਫਾ ਚੁਤਾਲੀ ਲੱਗੀ ਹੋਣ ਕਰਕੇ ਉਹ ਇਕੱਠ ਨਹੀਂ ਕਰ ਸਕਦੇ ਪਰ ਧਾਰਮਿਕ ਜਲਸੇ-ਜਲੂਸ ਹੋ ਸਕਦੇ ਹਨ, ਇਹ ਵੀ ਧਾਰਮਿਕ ਤਰਫਦਾਰੀ ਹੈ। ਇਹ ਵੀ ਨਹੀਂ ਹੋਣਾ ਚਾਹੀਦਾ ਕਿ ਧਾਰਮਿਕ ਯਾਤਰਾਵਾਂ ਆਦਿ ਲਈ ਰਾਜ ਕੋਈ ਵਿਸ਼ੇਸ਼ ਸਹੂਲਤਾਂ ਜਾਂ ਰਿਆਇਤਾਂ ਦੇਵੇ। ਰਾਜ ਦੀ ਵਾਗ-ਡੋਰ ਕਿਉਂਕਿ ਰਾਜਨੀਤਿਕ ਪਾਰਟੀਆਂ ਨੇ ਹੀ ਸੰਭਾਲਣੀ ਹੁੰਦੀ ਹੈ, ਇਸ ਲਈ ਧਰਮ ਦੇ ਨਾਂਅ 'ਤੇ ਖੜੀਆਂ ਕੀਤੀਆਂ ਰਾਜਨੀਤਿਕ ਪਾਰਟੀਆਂ ਦੀ ਮਾਨਤਾ ਰੱਦ ਕੀਤੀ ਜਾਣੀ ਚਾਹੀਦੀ ਹੈ। ਇਸ ਤਰ੍ਹਾਂ ਨਾਲ ਰਾਜ ਅੰਦਰ ਰਾਜਨੀਤਿਕ ਅੰਸ਼ ਦਾਖਲ ਨਹੀਂ ਹੋ ਸਕੇਗਾ। ਰਾਜ ਅਤੇ ਰਾਜਨੀਤੀ ਧਰਮ-ਨਿਰਪੇਖ ਹੋਵੇਗੀ। ਸਾਰ-ਤੱਤ ਇਹ ਕਿ ਨਾ ਤਾਂ ਰਾਜ ਦਾ ਆਪਣਾ ਕੋਈ ਧਰਮ ਹੋਵੇ, ਨਾ ਹੀ ਰਾਜ ਦੀ ਧਰਮ ਅੰਦਰ ਅਤੇ ਨਾ ਹੀ ਧਰਮ ਦੀ ਰਾਜ ਅੰਦਰ ਕਿਸੇ ਕਿਸਮ ਦੀ ਕੋਈ ਦਖਲ ਅੰਦਾਜ਼ੀ ਹੋਣੀ ਚਾਹੀਦੀ ਹੈ ਮਤਲਬ ਇਹ ਕਿ ਰਾਜ ਧਰਮ-ਨਿਰਪੱਖ ਨਹੀਂ ਬਲਕਿ ਧਰਮ-ਨਿਰਪੇਖ ਹੋਵੇ। ਧਰਮ ਨਿਰਪੇਖ ਦਾ ਅਰਥ ਹੀ ਇਹ ਹੁੰਦਾ ਹੈ ਕਿ ਰਾਜ ਦਾ ਧਰਮ ਨਾਲ ਕੋਈ ਲਾਗਾ-ਦੇਗਾ ਨਾ ਹੋਵੇ ਭਾਵ ਰਾਜ ਦਾ ਆਪਣਾ ਧਰਮ ਨਾ ਹੋਵੇ, ਨਾ ਰਾਜ ਕਿਸੇ ਧਰਮ ਨੂੰ ਕੋਈ ਸਨਮਾਨ ਦੇਵੇ, ਨਾ ਤਰਫਦਾਰੀ ਕਰੇ ਅਤੇ ਨਾ ਹੀ ਵਿਤਕਰਾ। ਇਹ ਵਕਤੀ ਹੱਲ ਹੈ। ਅਸਲੀ ਹੱਲ ਕਦੋਂ ਹੋਵੇਗਾ?

**ਸਥਾਈ ਹੱਲ:** ਜਿਵੇਂ ਅਸੀਂ ਵਿਚਾਰ ਚੁੱਕੇ ਹਾਂ ਕਿ ਨਿੱਜੀ ਜਾਇਦਾਦ ਦੇ ਹੋਂਦ 'ਚ ਆਉਣ ਕਾਰਨ ਇਸਨੂੰ ਕਾਇਮ ਰੱਖਣ ਲਈ ਧਾਰਮਿਕ ਉਸਾਰ ਦਾ ਰੋਲ ਰਿਹਾ ਹੈ, ਇਸ ਲਈ ਨਿੱਜੀ ਜਾਇਦਾਦ ਵਾਲੇ ਕਾਰਨ ਨੂੰ ਖਤਮ ਕਰਕੇ ਇਸ ਦੀ ਜਗ੍ਹਾ ਸਮਾਜ 'ਚ ਸਾਰੀ ਜਾਇਦਾਦ ਸਾਂਝੀ ਹੋਣ ਭਾਵ ਸਮਾਜ ਸਾਂਝੀਵਾਲਤਾ ਵਾਲਾ ਉੱਸਰ ਜਾਣ 'ਤੇ ਹੀ ਧਰਮ ਅਤੇ ਇਸਦਾ ਰਾਜਨੀਤਿਕ ਰੂਪ ਵੀ ਮਹੱਤਵਹੀਣ ਹੋ ਜਾਵੇਗਾ ਅਤੇ ਉਦੋਂ ਸਮੁੱਚਾ ਸਮਾਜ ਹੀ ਧਰਮ-ਨਿਰਪੇਖ ਬਣ ਜਾਵੇਗਾ। ਇਹ ਸਥਾਈ ਅਤੇ ਅਸਲੀ ਹੱਲ ਹੋਵੇਗਾ।

ਸ੍ਰੋਤ : 1ਰਿਗਵੇਦ ਅਡੀਸ਼ਨ ਸੱਤਵਾਂ ਪ੍ਰਕਾਸ਼ਕ- ਸੰਸਕ੍ਰਿਤ ਸਾਹਿਤਯ ਪ੍ਰਕਾਸ਼ਨ, ਨਵੀਂ ਦਿੱਲੀ। 2, 3, 4, 5 ਕੌਟਿਲਯ ਅਰਥ-ਸ਼ਾਸ਼ਤਰ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਡੀਸ਼ਨ 1996, ਸਫਾ 433-434

**ਸੰਪਰਕ : 98769-53561**

**ਸਤੰਬਰ-ਅਕਤੂਬਰ ਮਹੀਨਿਆਂ ਦੇ ਵਿਸ਼ੇਸ਼ ਦਿਨ**

8 **ਸਤੰਬਰ :** ਸਾਹਿਤ ਦਿਵਸ : ਜਨਮ ਦਿਨ ਰਸੂਲ ਹਮਜ਼ਾਤੋਵ
9 **ਸਤੰਬਰ :** ਕਵਿਤਾ ਦਿਵਸ : ਜਨਮ ਦਿਨ ਪਾਸ਼,
9 **ਸਤੰਬਰ :** ਜਨਮ ਦਿਵਸ : ਮਹਾਨ ਲੇਖਕ ਲੀਓ ਟਾਲਸਟਾਏ
16 **ਸਤੰਬਰ :** ਜਨਮ ਦਿਵਸ ਨਾਟਕਕਾਰ ਗੁਰਸ਼ਰਨ ਸਿੰਘ
28 **ਸਤੰਬਰ :** ਜਨਮ ਦਿਵਸ ਸ਼ਹੀਦ-ਏ-ਆਜ਼ਮ ਭਗਤ ਸਿੰਘ
14 **ਅਕਤੂਬਰ :** ਜਨਮ ਦਿਵਸ ਲਾਲਾ ਹਰਦਿਆਲ

**ਪਾਠਕਾਂ ਲਈ**

'ਤਰਕਸ਼ੀਲ' 'ਚ ਛਪਦੇ ਮੈਟਰ ਤੇ ਰੈਗੂਲਰ ਕਾਲਮਾਂ.. 'ਮੈਂ ਤਰਕਸ਼ੀਲ ਕਿਵੇਂ ਬਣਿਆ', 'ਹੱਡ ਬੀਤੀ-ਜੱਗ ਬੀਤੀ' ਆਦਿ ਲਈ ਤੁਹਾਡੇ ਸਹਿਯੋਗ ਦੀ ਲੋੜ ਰਹਿੰਦੀ ਹੈ। ਇਨ੍ਹਾਂ ਕਾਲਮਾਂ ਲਈ ਮੈਟਰ ਭੇਜਦੇ ਰਿਹਾ ਕਰੋ। ...ਅਦਾਰਾ

# ਮਨੁੱਖ ਅਤੇ ਇਲਾਜ



ਗੁਰਮੇਲ ਸਿੰਘ ਸਿੱਧੂ

ਵੀਹਵੀਂ ਸਦੀ ਵਿੱਚ ਰਾਈਟ ਬਰਦਰਜ਼ ਦੀ ਹਵਾਈ ਜਹਾਜ਼ ਦੀ ਕਾਢ ਤੋਂ ਲੈ ਕੇ ਮਨੁੱਖ ਦੇ ਬਨਾਉਟੀ ਅੰਗ ਪਾਉਣ ਤੱਕ ਦੀਆਂ ਕਾਢਾਂ ਹੋਈਆਂ ਹਨ।ਆਇਨਸਟਾਇਨ ਦੇ ਸਪੇਖਤਾ ਦੇ ਸਿਧਾਂਤ ਤੋਂ ਲੈ ਕੇ ਐਟਮ ਬੰਬ ਬਣਾਉਣ ਤੱਕ ਤਰੱਕੀ ਹੋਈ ਹੈ। ਕੁਅੰਟਮ ਫਿਜ਼ਕ ਦੀ ਮਾਦੇ ਦੀ ਬਰੀਕਬੀਨੀ ਦੇ ਸਿਧਾਂਤ ਨੇ ਇਲੈਕਟ੍ਰੋਨਿਕ ਅਤੇ ਕੰਪਿਊਟਰ ਨੂੰ ਈਜਾਦ ਕਰਕੇ ਇਨਸਾਨ ਦੀ ਦਿਮਾਗ਼ੀ ਸੋਚ ਦੀਆਂ ਪਰਤਾਂ ਖੋਲ੍ਹਣ ਤੱਕ ਦੀ ਸੰਭਾਵਨਾ ਪੈਦਾ ਕੀਤੀ ਹੈ। ਡੀ.ਐੱਨ.ਏ. ਦੀ ਤਾਕਤ ਨੇ ਇਨਸਾਨ ਦੀਆਂ ਬੀਮਾਰੀਆਂ ਨੂੰ ਠੀਕ ਕਰਨ ਤੋਂ ਲੈ ਕੇ, ਇਨਸਾਨ ਨੂੰ ਟੈਸਟ ਟਿਊਬ ਰਾਹੀਂ ਬਗ਼ੈਰ ਸੰਭੋਗ ਤੋਂ ਪੈਦਾ ਕਰਨ ਦੀ ਸੰਭਾਵਨਾ ਨੂੰ ਸਿੱਧ ਕਰ ਦਿਖਾਇਆ ਹੈ। ਇਨਸਾਨ ਦੇ ਨਿਕਾਸ ਅਤੇ ਵਿਕਾਸ ਬਾਰੇ ਵਿਗਿਆਨ ਨੇ ਸਿੱਧ ਕੀਤਾ ਹੈ ਕਿ ਇਸ ਵਿੱਚ ਮਾਨਸਿਕ ਅਤੇ ਭੌਤਿਕ ਤਬਦੀਲੀਆਂ ਜੋ ਮਾਇਕਰੋਮਿਯੂਟੇਸ਼ਨਜ਼ (Micromutation) ਰਾਹੀਂ ਆਈਆਂ ਹਨ, ਇਹਨਾਂ ਦੇ ਗਿਆਨ ਰਾਹੀਂ ਅਸੀਂ ਮਾਨਵ ਦੇ ਭਵਿੱਖ ਵਿੱਚ ਹੋਣ ਵਾਲੇ ਵਿਕਾਸ ਦਾ ਅੰਦਾਜ਼ਾ ਲਾ ਸਕਦੇ ਹਾਂ। ਵੱਧ ਰਹੇ ਪ੍ਰਦੂਸ਼ਣ ਦੇ ਵੱਖਰੇ-ਵੱਖਰੇ ਘਾਤਕ ਅੰਸ਼ਾਂ ਕਰਕੇ ਇਨਸਾਨ ਵਿੱਚ ਹੋ ਰਹੀਆਂ ਕੈਂਸਰ ਵਰਗੀਆਂ ਬਿਮਾਰੀਆਂ ਬਾਰੇ ਖੋਜ ਨੂੰ ਪ੍ਰਚੰਡ ਕੀਤਾ ਹੈ। ਮਿਸਰ ਦੀਆਂ ਇਨਸਾਨੀ ਮੰਮੀਜ਼ (ਮਰੇ ਸਰੀਰ) ਦੇ ਪੁਰਾਣੇ ਡੀ.ਐੱਨ.ਏ ਤੋਂ ਪਤਾ ਕੀਤਾ ਜਾ ਸਕਦਾ ਹੈ ਕਿ ਉਸ ਵੇਲੇ ਦੇ ਇਨਸਾਨਾਂ ਵਿੱਚ ਹੁਣ ਦੇ ਇਨਸਾਨਾਂ ਨਾਲੋਂ ਕੀ ਅੰਤਰ ਸੀ। ਲੜਾਈ ਦੇ ਮੈਦਾਨ ਵਿੱਚ ਵਰਤੇ ਜਾਣ ਵਾਲੇ ਨਿਯੂਕਲੀਅਰ ਹਥਿਆਰਾਂ ਰਾਹੀਂ ਇਨਸਾਨ ਨੂੰ ਨਸਲ ਦੇ ਆਧਾਰ 'ਤੇ ਚੁਣ ਕੇ ਮਾਰਿਆ ਜਾ ਸਕਦਾ ਹੈ। ਇਨਸਾਨ ਦੀ ਉਮਰ ਅਤੇ ਬਲ ਵਿੱਚ ਵਾਧਾ ਕੀਤਾ ਜਾ ਸਕਦਾ ਹੈ। ਪਲਾਸਟਿਕ ਸਰਜਰੀ ਰਾਹੀਂ ਇਨਸਾਨ ਦੇ ਸੁਹੱਪਣ ਨੂੰ ਚਮਕਾਉਣਾ ਤਾਂ ਪੁਰਾਣੀ ਗੱਲ ਹੈ ਪਰ ਜਨੈਟਿਕ ਇੰਜਨੀਅਰਿੰਗ ਰਾਹੀਂ ਇਨਸਾਨ ਲਈ 'ਵਾਧੂ ਅੰਗ' ਪੈਦਾ ਕਰਕੇ ਨੌਜਵਾਨ ਅਤੇ ਤੰਦਰੁਸਤ ਰੱਖਿਆ ਜਾ ਸਕਦਾ ਹੈ। ਇਨਸਾਨ ਦੀਆਂ ਵਾਦੀਆਂ ਜਾਂ ਆਦਤਾਂ ਨੂੰ ਕੰਟਰੋਲ ਕਰਨ ਵਾਲੇ ਜੀਨਜ਼ ਵਿੱਚ ਤਬਦੀਲੀ ਕਰਕੇ ਉਸ ਨੂੰ ਬੁਰੀਆਂ ਆਦਤਾਂ ਤੋਂ ਮੁਕਤ ਕੀਤਾ ਜਾ ਸਕਦਾ ਹੈ। ਲੇਜ਼ਰ ਸਰਜਰੀ ਰਾਹੀਂ ਇਨਸਾਨ ਦੀਆਂ ਅੱਖਾਂ ਨੂੰ ਸਦਾ ਲਈ 20-20 ਦੀ ਦੇਖਣ ਦੀ ਤਾਕਤ ਦਿੱਤੀ ਜਾ ਸਕਦੀ ਹੈ। ਸਪੇਸ ਵਿੱਚ ਖੋਜ ਰਾਹੀਂ ਬਾਹਰਲੀ ਦੁਨੀਆਂ ਬਾਰੇ ਪਤਾ ਹੋ ਸਕਦਾ ਹੈ ਕਿ ਕਿਸ ਪਲੈਨਿਟ 'ਤੇ ਜੀਵਨ ਦੇ ਵੱਧਣ ਫੁੱਲਣ ਦੀ ਸੰਭਾਵਨਾ ਹੋ ਸਕਦੀ ਹੈ। ਸਮੁੰਦਰ ਦੇ ਜੀਵਾਂ ਤੋਂ ਅਨੇਕ ਪ੍ਰਕਾਰ ਦੀਆਂ ਇਨਸਾਨੀ ਬੀਮਾਰੀਆਂ ਲਈ ਦੁਆਈਆਂ ਪੈਦਾ ਕੀਤੀਆਂ ਜਾ ਸਕਦੀਆਂ ਹਨ। ਹੇਠਾਂ ਕੁਝ ਵਚਿੱਤਰ ਕਾਢਾਂ ਦਾ ਜ਼ਿਕਰ ਕਰਾਂਗੇ ਜਿੰਨ੍ਹਾਂ ਦਾ ਆਗਾਜ਼ ਹੋ ਚੁੱਕਿਆ ਹੈ ਅਤੇ ਇੱਕੀਵੀਂ ਸਦੀ ਵਿੱਚ ਇਹਨਾਂ ਦਾ ਸੰਭਵ ਹੋਣਾ ਦੂਰ ਦੀ ਗੱਲ ਨਹੀਂ।

***ੳ. ਸੁਜੀਵੀ ਵਿਗਿਆਨ ਖੇਤਰਾਂ ਦੀਆਂ ਪ੍ਰਾਪਤੀਆਂ:-***

**1. ਲਿੰਗਕ ਸੰਭੋਗ:-** ਕੀ ਨਸਲ ਤੋਰਨ ਲਈ ਇਸ ਲਿੰਗਕ ਸੰਭੋਗ ਦੀ ਜ਼ਰੂਰਤ ਰਹੇਗੀ?

ਆਨੰਦ ਮਾਨਣ ਲਈ ਲਿੰਗਕ ਸੰਭੋਗ ਦੀ ਜਰੂਰਤ ਹਮੇਸ਼ਾ ਰਹੇਗੀ ਪਰ ਪੀੜ੍ਹੀ ਜਾਂ ਕੁਲ ਤੋਰਤ ਲਈ ਇਸ ਦੀ ਵਰਤੋਂ ਦੂਜੇ ਨੰਬਰ 'ਤੇ ਚਲੀ ਜਾਵੇਗੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕੁਦਰਤ ਨੇ ਲਿੰਗਕ ਸੰਭੋਗ ਨੂੰ ਸਾਰੇ ਆਨੰਦਾਂ ਤੋਂ ਉੱਤਮ ਅਤੇ ਸਰਵੋਤਮ ਬਣਾਇਆ ਹੈ ਕਿਉਂਕਿ ਨਸਲਾਂ ਨੂੰ ਅੱਗੇ ਤੋਰਨ ਲਈ ਇਹ ਵਿਧੀ ਅਤੀ ਜ਼ਰੂਰੀ ਹੈ। ਦਰਅਸਲ ਕੁਦਰਤ ਦੇ ਵਿਧਾਨ ਅਨੁਸਾਰ ਨਸਲ ਦਾ ਅੱਗੇ ਤੁਰਨਾ ਪ੍ਰਥਮ ਦਰਜਾ ਰੱਖਦਾ ਹੈ ਕਿਉਂਕਿ ਜੇ ਨਸਲ ਹੀ ਅੱਗੇ ਨਾ ਤੁਰੀ ਤਾਂ ਧਰਤੀ ਅਜੀਵੀ ਅਤੇ ਬੰਜਰ ਬਣ ਜਾਵੇਗੀ। ਇਸ ਲਈ ਇਹ ਜਰੂਰੀ ਸੀ ਕਿ ਲਿੰਗਕ ਸੰਭੋਗ ਨੂੰ ਐਨਾ ਸੁਆਦਲਾ ਕਾਮੁਕ ਬਣਾਇਆ ਜਾਵੇ ਕਿ ਇਹ ਮਾਨਵ ਦੇ ਸਿਰ ਚੜ੍ਹ ਕੇ ਬੋਲੇ। ਕਾਮਦੇਵ ਅੱਗੇ ਬੁੱਧੀ ਭ੍ਰਿਸ਼ਟ ਜਾਂਦੀ ਹੈ। ਇਹ ਤੁਹਾਨੂੰ ਵੀ ਪਤਾ ਹੈ ਅਤੇ ਉਹਨਾਂ ਕਥਿਤ ਦੇਵੀ-ਦੇਵਤਿਆਂ ਨੂੰ ਵੀ, ਜਿੰਨ੍ਹਾਂ ਨੇ ਕਾਮੁਕ ਸੰਬੰਧ ਬਣਾ ਕੇ ਆਪਣੇ ਆਪ ਨੂੰ ਦੇਵਤਿਆਂ ਦੀ ਪਦਵੀ ਤੋਂ ਗਿਰਾ ਲਿਆ ਸੀ। ਕਾਮ ਜਦ ਸਿਰ ਨੂੰ ਚੜ੍ਹਦਾ ਹੈ ਤਾਂ ਮਨੁੱਖ ਬਲਾਤਕਾਰ ਕਰਨ ਤੱਕ ਜਾਂਦਾ ਹੈ। ਜੋ ਪਸ਼ੂਆਂ ਦੀ ਬਿਰਤੀ ਹੈ, ਸਮਾਜਿਕ ਪਸ਼ੂ (ਮਨੁੱਖ) ਦੀ ਨਹੀਂ। ਇਸ਼ਕ ਮਰਦ ਆਸ਼ਕਾਂ ਨੂੰ ਰਾਂਝਾ, ਫਰਹਾਦ, ਪੁੰਨੂੰ ਅਤੇ ਮਿਰਜ਼ਾ ਅਤੇ ਔਰਤਾਂ ਨੂੰ ਹੀਰ, ਸ਼ੀਰੀ, ਸੱਸੀ ਤੇ ਸਾਹਿਬਾਂ ਬਣਾ ਸਕਦਾ ਹੈ, ਕਾਹਦੇ ਲਈ।

ਕਲੋਨਿੰਗ ਪੌਦਿਆਂ ਵਿੱਚ ਤਾਂ ਪਹਿਲਾਂ ਹੀ ਸੀ ਪਰ ਅੱਜ ਕੱਲ ਪਸ਼ੂਆਂ ਵਿੱਚ ਵੀ ਸੰਭਵ ਹੈ। ਭੇਡ 'ਡਾਲੀ' (Dolly) ਦੀ ਕਹਾਣੀ ਤਾਂ ਯਾਦ ਹੋਵੇਗੀ ਜਿਸ ਦੇ ਸਰੀਰ ਦੇ ਕੋਸ਼ ਤੋਂ ਇਕ ਹੋਰ ਡਾਲੀ ਬਿਲਕੁਲ ਉਸੇ ਮੜ੍ਹੰਗੇ ਦੀ ਤਿਆਰ ਕਰ ਲਈ

ਸੀ। ਮਾਨਵ ਵਿੱਚ ਵੀ ਕਲੋਨਿੰਗ ਸੰਭਵ ਹੈ ਪਰ ਸਮਾਜਿਕ, ਧਾਰਮਿਕ ਅਤੇ ਭੌਤਿਕ ਜਾਂ ਸਦਾਚਾਰਕ ਕਦਰਾਂ-ਕੀਮਤਾਂ ਇਸ 'ਤੇ ਰੋਕ ਲਾਈ ਬੈਠੀਆਂ ਹਨ।ਪਰ 2025 ਈਸਵੀ ਤੱਕ ਆਦਮੀ ਦੀਆਂ ਜ਼ੀਰੋਕਸ ਕਾਪੀਆਂ ਬਣਾਉਣਾ ਸੰਭਵ ਹੀ ਨਹੀਂ ਹੋਵੇਗਾ ਸਗੋਂ ਅਹਿਮ ਰੂਪ ਧਾਰਨ ਕਰ ਜਾਵੇਗਾ। ਕਿਉਂਕਿ ਇਸ ਦੇ ਆਸਾਰ 20ਵੀਂ ਸਦੀ ਵਿੱਚ ਹੀ ਨਜ਼ਰ ਆ ਰਹੇ ਸਨ। ਕੁਝ ਉਦਾਹਰਣਾਂ ਇਸ ਪ੍ਰਕਾਰ ਹਨ।

1. ਸਮਲਿੰਗੀ ਸੰਭੋਗੀਆਂ ਵਿੱਚ ਬੱਚੇ ਪੈਦਾ ਕਰਨ ਦੀ ਸਮਰੱਥਾ ਨਹੀਂ ਫਿਰ ਵੀ ਉਹ ਆਪਣੇ ਤੌਰ 'ਤੇ ਸੰਭੋਗ ਦਾ ਆਨੰਦ ਮਾਣਦੇ ਹਨ। ਇਹ ਇੱਕ ਪ੍ਰਕਾਰ ਨਾਲ ਸਮਾਜ ਵਿੱਚ ਲਿੰਗਕ-ਸੰਭੋਗ ਰਾਹੀਂ ਬੱਚੇ ਪੈਦਾ ਕਰਨ ਦੀ ਰੁਚੀ ਵੱਲੋਂ ਮੂੰਹ ਮੋੜਨ ਦੀ ਨਿਸ਼ਾਨੀ ਹੈ। ਕੀ ਅੱਜ ਕੱਲ੍ਹ ਸਮਲਿੰਗੀ ਸੰਭੋਗ ਨੂੰ ਮਾਨਤਾ ਨਹੀਂ ਮਿਲ ਰਹੀ ? ਸਰਕਾਰਾਂ ਨੇ ਵੀ ਇਸ ਨੂੰ ਸਵੀਕਾਰ ਕਰਨਾ ਸ਼ੁਰੂ ਕਰ ਦਿੱਤਾ ਹੈ।

2. ਆਧੁਨਿਕ ਸਮਾਜ ਵਿੱਚ ਸੰਭੋਗ ਅਤੇ ਪਰਿਵਾਰ ਦਾ ਅਟੁੱਟਵਾਂ ਨਾਤਾ ਟੁੱਟਦਾ ਜਾ ਰਿਹਾ ਹੈ। ਤੁਸੀਂ ਆਪਣੇ ਪਰਿਵਾਰ ਦੀ ਲਾਲਸਾ ਨੂੰ ਕਿਸੇ ਬੱਚੇ ਨੂੰ ਗੋਦ ਲੈ ਕੇ ਪੂਰੀ ਕਰ ਸਕਦੇ ਹੋ ਜਾਂ ਕਿਰਾਏ ਦੀ ਕੁੱਖ ਰਾਹੀਂ ਬੱਚਾ ਪੈਦਾ ਕਰ ਸਕਦੇ ਹੋ। ਭਵਿੱਖ ਵਿੱਚ ਆਪਣੇ ਵੀਰਜ ਅਤੇ ਅੰਡੇ ਨੂੰ ਲੈਬੋਰੇਟਰੀ ਵਿੱਚ ਜਾਂ ਉਧਾਰੀ ਕੁੱਖ ਰਾਹੀਂ ਗਰਭਾਉਣ ਨਾਲੋਂ ਆਪਣੇ ਸਰੀਰ ਦੇ ਕਿਸੇ ਕੋਸ਼ ਨੂੰ ਮੁੜ ਆਪਣੇ ਆਪ ਵਿੱਚ ਸੁਰਜੀਤ ਕਰ ਸਕਦੇ ਹੋ। ਇਸ ਤਰ੍ਹਾਂ ਤੁਸੀਂ ਲਿੰਗਕ ਚੋਣ ਵੀ ਕਰ ਸਕਦੇ ਹੋ ਅਤੇ ਜਨੈਟਿਕ ਇੰਜਨੀਅਰਿੰਗ ਰਾਹੀਂ ਆਪਣੀ ਔਲਾਦ ਲਈ ਅਨੇਕ ਪ੍ਰਕਾਰ ਦੀਆਂ ਪਿਤਰੀ ਬੀਮਾਰੀਆਂ ਤੋਂ ਵੀ ਛੁਟਕਾਰਾ ਪਾ ਸਕਦੇ ਹੋ।

3. ਉਹਨਾਂ ਕਿੱਤਿਆਂ ਵਾਲੀਆਂ ਔਰਤਾਂ ਜਿੱਥੇ ਖ਼ੂਬਸੂਰਤੀ ਦਾ ਮੁੱਲ ਵਧੇਰੇ ਪੈਂਦਾ ਹੈ ਜਿਵੇਂ ਫ਼ਿਲਮ ਜਗਤ, ਮਾਡਲਿੰਗ, ਖ਼ੂਬਸੂਰਤੀ ਲਈ ਮੁਕਾਬਲੇ, ਆਪਣੇ ਸਰੀਰ ਰਾਹੀਂ ਬੱਚੇ ਪੈਦਾ ਕਰਨ ਤੋਂ ਕਤਰਾਉਂਦੀਆਂ ਹਨ ਕਿਉਂਕਿ ਉਹਨਾਂ ਦੀ ਖ਼ੂਬਸੂਰਤੀ ਵਿਗੜਦੀ ਹੈ। ਉਹ ਸੰਭੋਗ ਦਾ ਆਨੰਦ ਤਾਂ ਮਾਨਣਗੀਆਂ ਪਰ ਬੱਚੇ ਕੇਵਲ ਕਲੋਨਿੰਗ ਰਾਹੀਂ ਹੀ ਪੈਦਾ ਕਰਨਗੀਆਂ।

**2. ਬੀਮਾਰੀਆਂ ਅਤੇ ਭੈੜੀਆਂ ਆਦਤਾਂ ਤੋਂ ਛੁਟਕਾਰਾ:-**

ਇੱਕੀਵੀਂ ਸਦੀ ਦੇ ਪਹਿਲੇ ਦਹਾਕਿਆਂ ਵਿੱਚ ਵਿਗਿਆਨੀ ਮਨੁੱਖ ਵਿਚਲੇ ਸਾਰੇ ਜੀਨਜ਼ ਦੇ ਕਰਤੱਵ ਬਾਰੇ ਜਾਣਕਾਰੀ ਹਾਸਲ ਕਰ ਲੈਣਗੇ। ਵੀਹਵੀਂ ਸਦੀ ਵਿੱਚ ਡੀ.ਐੱਨ.ਏ ਦੀ ਲੱਭਤ ਨਾਲ ਸਾਨੂੰ ਇਹ ਪਤਾ ਲੱਗ ਗਿਆ ਹੈ ਕਿ ਆਦਮੀ ਅਤੇ ਹੋਰ ਨਸਲਾਂ ਦਾ ਮੜ੍ਹੰਗਾ, ਦੇਖਣੀ-ਪਾਖਣੀ ਅਤੇ ਨਸ਼ੇ-ਪੱਤੇ (ਸ਼ਰਾਬ, ਨਸ਼ੀਲੀਆਂ ਦੁਆਈਆਂ) ਦੀ ਆਦਤ ਜੀਨਜ਼ ਦੇ ਹੱਥਾਂ ਵਿੱਚ ਹੈ। ਇੱਕੀਵੀਂ ਸਦੀ ਵਿੱਚ ਜਨੈਟਿਕ ਇੰਜੀਨੀਅਰਿੰਗ ਰਾਹੀਂ ਅਣਚਾਹੇ ਜੀਨ ਕੱਢ ਕੇ ਲੋੜੀਂਦੇ ਪਾਏ ਜਾ ਸਕਣਗੇ। ਉਦਾਹਰਣ ਵਜੋਂ ਜੇ ਤੁਸੀਂ ਆਪਣੇ ਬੱਚੇ ਦਾ ਰੰਗ ਚੁਣਨਾ ਚਾਹੋ ਤਾਂ ਚੁਣ ਸਕੋਗੇ। ਜੇ ਪਿਤਰੀ ਵਿਰਸੇ ਵਿੱਚ ਕੋਈ ਬੀਮਾਰੀ ਪੀੜ੍ਹੀ-ਦਰ-ਪੀੜ੍ਹੀ ਚੱਲੀ ਆ ਰਹੀ ਹੈ ਜਿਵੇਂ ਸ਼ੂਗਰ ਦੀ ਬੀਮਾਰੀ, ਬਹੁਤ ਖ਼ੂਨ ਨਿੱਕਲਣਾ ਅਤੇ ਦਮੇ ਦੀ ਸ਼ਿਕਾਇਤ ਆਦਿ ਤਾਂ ਜਨੈਟਿਕ ਇੰਜੀਨੀਅਰ ਇੰਨ੍ਹਾਂ ਮਾੜੇ ਜੀਨਜ਼ ਨੂੰ ਬਦਲ ਕੇ ਰਿਸ਼ਟ-ਪੁਸ਼ਟ ਜੀਨ ਪਾ ਦਿਆ ਕਰਨਗੇ।

***ਬੀਮਾਰੀਆਂ ਦਾ ਇਲਾਜ***

ਦੋ ਪ੍ਰਕਾਰ ਦੀਆਂ ਬੀਮਾਰੀਆਂ ਹੁੰਦੀਆਂ ਹਨ ਇੱਕ ਉਹ ਜੋ ਪਿੱਤਰੀ ਵਿਰਸੇ (Inherited) ਰਾਹੀਂ ਮਿਲਦੀਆਂ ਹਨ ਜਾਂ ਜਿੰਨ੍ਹਾਂ ਨੂੰ ਜਮਾਂਦਰੂ ਬੀਮਾਰੀਆਂ ਕਿਹਾ ਜਾਂਦਾ ਹੈ ਅਤੇ ਦੂਜੀਆਂ ਉਹ ਜੋ ਕੀਟਾਂ-ਪਤੰਗਿਆਂ ਰਾਹੀਂ ਹੁੰਦੀਆਂ ਹਨ, ਯਾਨੀ ਕਿ ਛੂਤ-ਛਾਤ (Infections) ਦੀਆਂ ਬੀਮਾਰੀਆਂ।

ਜਮਾਂਦਰੂ ਬੀਮਾਰੀਆਂ ਦੇ ਜੀਨਜ਼ ਪਿੱਤਰਾਂ ਰਾਹੀਂ ਪੀੜ੍ਹੀ-ਦਰ-ਪੀੜ੍ਹੀ ਚਲੇ ਆਉਂਦੇ ਹਨ ਜਿਵੇਂ ਸ਼ੂਗਰ, ਦਮਾਂ, ਜ਼ਿਆਦਾ ਖ਼ੂਨ ਵਗਣਾ, ਆਲਜਾਇਮਰਜ਼ ਅਤੇ ਕੈਂਸਰ ਆਦਿ। ਇਹ ਸਭ ਬੀਮਾਰੀਆਂ ਜਮਾਂਦਰੂ ਹਨ। ਮਾਨਵ ਦੀਆਂ ਕੋਈ 5 ਹਜ਼ਾਰ ਅਜਿਹੀਆਂ ਬੀਮਾਰੀਆਂ ਦੇ ਜੀਨਜ਼ ਦੀ ਪੜਤਾਲ ਹੋ ਜਾਵੇਗੀ ਅਤੇ ਉਹਨਾਂ ਦੀ ਬੀਮਾਰੀ ਪੈਦਾ ਕਰਨ ਦੀ ਸਮੱਰਥਾ ਨੂੰ ਪਹਿਚਾਣਿਆ ਜਾ ਸਕੇਗਾ। ਜਨੈਟਿਕ ਇੰਜਨੀਅਰਿੰਗ ਰਾਹੀਂ ਖੋਟੇ ਜੀਨਜ਼ ਨੂੰ ਖਰੇ-ਜੀਨਜ਼ ਨਾਲ ਬਦਲਿਆ ਜਾ ਸਕੇਗਾ। ਇਹ ਦੋ ਤਰ੍ਹਾਂ ਸੰਭਵ ਹੈ।

ੳ) ਖਰੇ ਜੀਨ ਨੂੰ ਪਿੱਤਰੀ ਵਿਰਾਸਤ ਦਾ ਹਿੱਸਾ ਬਣਾਉਣ ਲਈ ਇਸ ਨੂੰ ਗਰਭ ਠਹਿਰਨ ਵੇਲੇ ਅੰਡੇ ਜਾਂ ਸਪਰਮ (ਵੀਰਜ) ਰਾਹੀਂ ਪ੍ਰਵੇਸ਼ ਕਰ ਦਿੱਤਾ ਜਾਵੇਗਾ। ਇਹ ਤਰੀਕਾ ਵੀਹਵੀਂ ਸਦੀ ਵਿੱਚ ਨਿਪੁੰਨਤਾ ਦੀ ਸਿਖ਼ਰ ਤੱਕ ਪਹੁੰਚ ਗਿਆ ਸੀ। ਕੀਤਾ ਇੰਝ ਜਾਂਦਾ ਹੈ ਕਿ ਔਰਤ ਦੀ ਬੱਚੇਦਾਨੀ 'ਚੋਂ ਅੰਡਾ ਕੱਢ ਕੇ ਜਾਂ ਮਰਦ ਦੇ ਸਪਰਮ ਨੂੰ ਲੈ ਕੇ ਇਹਨਾਂ ਵਿੱਚ ਖਰੇ ਜੀਨ ਦੀ ਕਾਪੀ ਬਰੀਕ ਸੂਈਆਂ ਰਾਹੀਂ ਪਾ (Inject) ਦਿੱਤੀ ਜਾਂਦੀ ਹੈ। ਖਰਾ ਜੀਨ ਕੋਸ਼ ਵਿੱਚ ਕਰੋਮੋਜ਼ੋਮਜ਼ (Chromosomes) ਵਿੱਚ ਫਿੱਟ ਹੋ ਜਾਂਦਾ ਹੈ। ਇਸ ਪ੍ਰਕਾਰ ਇਹ ਜੀਨ ਆਉਣ ਵਾਲੀ ਔਲਾਦ ਵਿੱਚ ਪੀੜ੍ਹੀ-ਦਰ-ਪੀੜ੍ਹੀ ਤੁਰਿਆ ਰਹਿੰਦਾ ਹੈ।

ਅ) ਜੇ ਕਿਸੇ ਮਾਨਵ ਨੂੰ ਕੋਈ ਬੀਮਾਰੀ ਕਿਸ਼ੋਰ ਉਮਰੇ, ਜਵਾਨੀ ਵੇਲੇ ਜਾਂ ਬਾਲਗ ਉਮਰੇ ਜਾਗ ਪਵੇ ਭਾਵ ਇਹ ਕਿ ਜੀਨ ਕਿਸੇ ਖਾਸ ਸਾਲ ਵਿੱਚ ਬੀਮਾਰੀ ਪੈਦਾ ਕਰ ਦੇਵੇ ਤਾਂ ਉਸ ਇਨਸਾਨ ਵਿੱਚ ਵੀ ਖਰੇ ਜੀਨ ਦੀ ਕਾਪੀ ਪਾਈ ਜਾ ਸਕਦੀ ਹੈ। ਪਰ ਜੀਨ ਦੀ ਕਾਪੀ ਉਸ ਦੀ ਉਮਰ ਦੇ ਪੰਧ ਤੱਕ ਹੀ ਕੰਮ ਕਰੇਗੀ ਅਤੇ ਔਲਾਦ ਵਿੱਚ ਨਹੀਂ ਪ੍ਰਵੇਸ਼ ਕਰ ਸਕੇਗੀ।

ਕੀਤਾ ਇੰਞ ਜਾਂਦਾ ਹੈ ਕਿ ਖਰੇ ਜੀਨ ਦੀ ਕਾਪੀ ਨੂੰ ਵਾਇਰਸ (Virus) ਨਾਲ ਗੰਢ ਕੇ ਸਣੇ ਵਇਰਸ ਸਰੀਰ ਵਿੱਚ ਦਾਗ ਦਿੱਤਾ ਜਾਂਦਾ ਹੈ। ਜੇ ਬੀਮਾਰੀ ਵਾਲਾ ਜੀਵ ਕਿਸੇ ਖਾਸ ਅੰਗ ਵਿੱਚ ਹੋਵੇ, ਜਿਵੇਂ ਸ਼ੂਗਰ ਦਾ ਜੀਨ ਪਾਚਣ ਗ੍ਰੰਥੀ (Pancreas) ਵਿੱਚ ਹੁੰਦਾ ਹੈ ਅਤੇ ਛਾਤੀਆਂ ਦਾ ਕੈਂਸਰ ਦਾ ਜੀਨ ਛਾਤੀਆਂ ਵਿੱਚ ਹੁੰਦਾ ਹੈ ਤਾਂ ਵਾਇਰਸ ਨੂੰ ਉਸ ਅੰਗ ਵਿੱਚ ਇਨਜੈਕਟ ਕਰ ਦਿੱਤਾ ਜਾਂਦਾ ਹੈ। ਵਾਇਰਸ ਦਾ ਇਹ ਫ਼ਾਇਦਾ ਹੈ ਕਿ ਇਹ ਉਸ ਅੰਗ ਦੇ ਸਾਰੇ ਕੋਸ਼ਾਂ ਵਿੱਚ ਖਰੇ ਜੀਨ ਦੇ ਸਣੇ ਫੈਲ ਜਾਂਦੀ ਹੈ ਅਤੇ ਜੀਨ ਆਪਣਾ ਕੰਮ ਕਰਨਾ ਸ਼ੁਰੂ ਕਰ ਦਿੰਦਾ ਹੈ। ਵੀਹਵੀਂ ਸਦੀ ਵਿੱਚ ਇਹ ਤਜ਼ਰਬੇ ਮੁਕੰਮਲ ਕਰ ਲਏ ਗਏ ਹਨ ਪਰ ਖਰੇ ਜੀਨ ਦੇ ਪੂਰੀ ਤਰ੍ਹਾਂ ਲਾਭਦਾਇਕ ਹੋਣ ਵਿੱਚ ਅਜੇ ਕੁਝ ਕਮੀ ਹੈ। ਇੱਕੀਵੀਂ ਸਦੀ ਵਿੱਚ ਇਹ ਕਮੀ ਪੂਰੀ ਕਰਕੇ ਲੋਕਾਂ ਨੂੰ ਜਮਾਂਦਰੂ ਬੀਮਾਰੀਆਂ ਤੋ ਸੁਰੱਖਿਅਤ ਕੀਤਾ ਜਾ ਸਕੇਗਾ। ਦੋ ਖਾਸ ਘਾਤਕ ਬੀਮਾਰੀਆਂ ਸਾਡਾ ਧਿਆਨ ਖਿੱਚਦੀਆਂ ਹਨ, ਇੱਕ ਹੈ ਕੈਂਸਰ ਅਤੇ ਦੂਜੀ ਏਡਜ਼। ਪਹਿਲੀ ਜਮਾਂਦਰੂ ਅਤੇ ਵਾਤਾਵਰਣਕ (Environment) ਵੀ ਹੋ ਸਕਦੀ ਹੈ) ਤੇ ਏਡਜ਼ ਛੂਤ-ਛਾਤ ਦੀ ਬੀਮਾਰੀ ਹੈ ਜੋ ਹਿੱਵ (HIV) ਵਾਇਰਸ ਰਾਹੀਂ ਹੁੰਦੀ ਹੈ। ਕੈਂਸਰ ਕਈ ਪ੍ਰਕਾਰ ਦੀ ਹੈ, ਜਿਵੇਂ ਖ਼ੂਨ, ਗੁਰਦੇ, ਹਿੰਡਲੀ, ਦਿਮਾਗ਼, ਫੇਫੜਿਆਂ, ਛਾਤੀਆਂ ਆਦਿ ਦਾ ਕੈਂਸਰ। ਇਹਨਾਂ ਅੰਗਾਂ ਵਿੱਚ ਇੱਕੋ ਜੀਨ (P-53) ਦੀਆਂ ਕਈ ਭਾਤਾਂ ਕੈਂਸਰ ਦਾ ਕਾਰਨ ਹਨ। ਜਦ ਇਸ ਜੀਨ ਵਿੱਚ ਕੋਈ ਮਿਊਟੇਸ਼ਨ ਆ ਜਾਂਦੀ ਹੈ ਤਾਂ ਇਹ ਕੋਸ਼ਾਂ ਦੇ ਕੁਦਰਤੀ ਵਾਧੇ ਨੂੰ ਕੰਟਰੋਲ ਵਿੱਚ ਰੱਖਣ ਦੀ ਬਜਾਏ ਉਹਨਾਂ ਨੂੰ ਬੜੀ ਤੇਜ਼ ਰਫ਼ਤਾਰ ਨਾਲ ਵਧਣ ਫੁੱਲਣ ਲਈ ਖੁੱਲ੍ਹਾ ਛੱਡ ਦਿੱਤੀ ਹੈ। ਇਸ ਤਰ੍ਹਾਂ ਅੰਗਾਂ ਵਿੱਚ ਕੈਂਸਰ ਦੇ ਫੋੜੇ ਬਣ ਜਾਂਦੇ ਹਨ ਜੋ ਅੰਗ ਨੂੰ ਪੀਚ ਕੇ ਨਕਾਰਾ ਕਰ ਦਿੰਦੇ ਹਨ।

### *3. ਅੰਗ ਬਦਲੀ*

ਵੀਹਵੀਂ ਸਦੀ ਵਿੱਚ ਦਿਲ ਅਤੇ ਗੁਰਦੇ ਨੂੰ ਬਦਲਣ ਦੀ ਵਿਧੀ ਤਾਂ ਪ੍ਰਚੱਲਿਤ ਹੋਈ ਹੈ ਪਰ ਅਜੇ ਹੋਰ ਅੰਗ ਬਦਲੀ ਸੰਭਵ ਨਹੀਂ। ਪਰ ਇਸ ਅੰਗ ਬਦਲੀ ਵਿੱਚ ਇਹ ਘਾਟ ਹੈ ਕਿ ਕਿਸੇ ਦੂਸਰੇ ਦਾ ਦਿਲ ਪਰਾਏ ਸਰੀਰ ਵਿੱਚ ਜਾ ਕੇ ਪੱਕੇ ਤੌਰ 'ਤੇ ਉਹਦਾ ਨਹੀਂ ਬਣ ਜਾਂਦਾ ਕਿਉਂਕਿ ਕੁਝ ਅਰਸੇ ਬਾਅਦ ਸਰੀਰ ਪਰਾਏ ਦਿਲ ਨੂੰ ਨਕਾਰ ਦਿੰਦਾ ਹੈ। ਇਹ ਮਸਲਾ ਇੱਕੀਵੀਂ ਸਦੀ ਵਿੱਚ ਹੱਲ ਹੋ ਜਾਵੇਗਾ ਕਿਉਂਕਿ ਵਿਗਿਆਨੀ ਤੁਹਾਡੇ ਸਰੀਰ ਦੇ ਅੰਗਾਂ ਦੀ ਖੇਤੀ ਕਰਨ ਲੱਗ ਪੈਣਗੇ। ਇਹ ਖੇਤੀ ਦੋ ਤਰ੍ਹਾਂ ਹੋਵੇਗੀ।

ੳ) ਤੁਹਾਡੇ ਸਰੀਰ ਵਿੱਚੋਂ ਕੋਸ਼ ਲੈ ਕੇ ਤੁਹਾਡੇ ਦਿਲ ਵਾਲੇ ਸੰਚੇ 'ਤੇ ਇਹਨਾਂ ਕੋਸ਼ਾਂ ਨੂੰ ਦਿਲ ਦੀ ਸ਼ਕਲ ਵਿੱਚ ਢਾਲ ਲਿਆ ਜਾਵੇਗਾ। ਇੱਕ ਪ੍ਰਕਾਰ ਨਾਲ ਕਲੋਨਿੰਗ ਰਾਹੀਂ ਤਿਆਰ ਕੀਤੇ ਗਏ ਨਵੇਂ ਦਿਲ ਨੂੰ ਤੁਹਾਡੇ ਪੁਰਾਣੇ ਅਤੇ ਜਮਾਂਦਰੂ ਦਿਲ ਨਾਲ ਬਦਲ ਦਿੱਤਾ ਜਾਵੇਗਾ। ਇਸ ਪ੍ਰਕਾਰ ਦਿਲ ਨੂੰ ਨਕਾਰਨ ਦੀ ਤਰੁੱਟੀ ਨੂੰ ਪੂਰਾ ਕਰ ਲਿਆ ਜਾਵੇਗਾ।

ਅ) ਮਾਨਵੀ ਸਰੀਰ ਦੇ ਕਾਰਖਾਨਿਆਂ (ਲੈਬੋਰੇਟਰੀਆਂ) ਵਿੱਚ ਤੁਹਾਡੇ ਸਰੀਰ ਦੇ ਕੋਸ਼ਾਂ ਤੋਂ ਤੁਹਾਡੇ ਕਲੋਨਜ਼ ਬਣਾ ਲਏ ਜਾਣਗੇ। ਅਰਥਾਤ ਤੁਹਾਡੀ ਜ਼ੀਰੋਕਸ ਕਾਪੀ ਤਿਆਰ ਕਰ ਲਈ ਜਾਵੇਗੀ। ਇਸ ਜ਼ੀਰੋਕਸ ਕਾਪੀ ਦੇ ਅੰਗਾਂ ਨੂੰ ਕੱਢ ਕੇ ਰਾਖਵੇਂ ਰੱਖ ਲਿਆ ਜਾਵੇਗਾ। ਜ਼ਰੂਰਤ ਪਈ 'ਤੇ ਇਹ ਤੁਹਾਡੇ ਸਰੀਰ ਦੇ ਅੰਗਾਂ ਦੀ ਅੰਗ ਬਦਲੀ ਲਈ ਵਰਤੇ ਜਾਣਗੇ। ਇਹ ਇੱਕ ਪ੍ਰਕਾਰ ਨਾਲ Human Body Shops ਹੋਣਗੀਆਂ। ਪਰ ਕੀ ਇਹ ਸਮਾਜਿਕ ਅਤੇ ਨੈਤਿਕ ਤੌਰ 'ਤੇ ਠੀਕ ਹੋਵੇਗਾ, ਇਹ ਕੋਈ ਨਹੀਂ ਜਾਣਦਾ। ਜਿਸ ਤੇਜ਼ੀ ਨਾਲ ਆਦਮੀ ਦਾ ਆਦਮੀ ਨਾਲੋਂ ਨਾਤਾ ਟੁੱਟ ਰਿਹਾ ਹੈ ਅਤੇ ਜਿਸ ਤੇਜ਼ੀ ਨਾਲ ਸਮਾਜਿਕ ਅਤੇ ਸੱਭਿਆਚਾਰਕ ਕਦਰਾਂ-ਕੀਮਤਾਂ ਬਦਲ ਰਹੀਆਂ ਹਨ, ਜੇ ਇਹਨਾਂ ਦੀ ਰਫ਼ਤਾਰ ਇਸੇ ਤਰ੍ਹਾਂ ਰਹੀ ਤਾਂ ਕੋਈ ਕਿਸੇ ਦਾ ਸਕਾ ਨਹੀਂ ਰਹਿ ਜਾਵੇਗਾ। ਹਰ ਇੱਕ ਨੂੰ ਆਪਣੀ-ਆਪਣੀ ਪੈ ਜਾਵੇਗੀ। ਇਸ ਖ਼ਿਆਲ ਪੱਖੋਂ ਆਦਮੀ ਦੇ ਵਾਧੂ ਅੰਗਾਂ ਦੀਆਂ ਦੁਕਾਨਾਂ ਦਾ ਉੱਸਰ ਆਉਣਾ ਅਸੰਭਵ ਨਹੀਂ ਜਾਪਦਾ।

### *4. ਉਮਰ ਦਰਾਜੀ ਅਤੇ ਸੁਹੱਪਣ*

ਹਰ ਕੋਈ ਪਹਿਲਾਂ ਤਾਂ ਬੁੱਢਾ ਨਹੀਂ ਹੋਣਾ ਚਾਹੁੰਦਾ ਅਤੇ ਜੇ ਕੁਦਰਤ ਦੇ ਵਿਧਾਨ ਅਨੁਸਾਰ ਬੁੱਢਾ ਹੋਣਾ ਹੋ ਜਾਵੇ ਤਾਂ ਛੇਤੀ ਮਰਨਾ ਨਹੀਂ ਚਾਹੁੰਦਾ। ਵੀਹਵੀਂ ਸਦੀ ਵਿੱਚ ਅਸੀਂ ਚਮੜੀ ਨੂੰ ਉਗਾਉਣ ਦੀ ਤਰਕੀਬ ਲੱਭ ਲਈ ਹੈ। ਅੱਗ ਨਾਲ ਝੁਲਸਣ ਕਾਰਨ ਚਮੜੀ ਪਿਉਂਦ ਕਰ ਦਿੱਤੀ ਜਾਂਦੀ ਹੈ। ਵਿਗਿਅਨੀਆਂ ਨੇ ਕੁਝ ਕੋਸ਼ਾਂ ਰਾਹੀਂ ਨਵੀ ਚਮੜੀ ਵੀ ਉਗਾ ਲਈ ਹੈ। ਲੰਬੀ ਉਮਰ ਕਰਨ ਵਾਲੇ ਜੀਨਜ਼ ਵੀ ਲੱਭੇ ਜਾ ਰਹੇ ਹਨ। ਵਿਗਿਆਨੀਆਂ ਨੇ ਗਲੇ-ਸੜੇ ਫਲਾਂ 'ਤੇ ਰਹਿਣ ਵਾਲੀ ਮੱਖੀ, ਜਿਸ ਨੂੰ Fruit Fly ਕਹਿੰਦੇ ਹਨ, ਵਿੱਚ ਇੱਕ ਜੀਨ ਲੱਭਿਆ ਹੈ ਜਿਸ ਕਾਰਣ ਇਸ ਮੱਖੀ ਦੀ ਉਮਰ ਇੱਕ ਤਿਹਾਈ (1/3) ਵਧ ਗਈ ਹੈ। ਆਮ ਕਰਕੇ ਇਸ ਮੱਖੀ ਦੀ ਕੁਦਰਤੀ ਉਮਰ 50-60 ਦਿਨ ਹੁੰਦੀ ਹੈ ਪਰ ਇਸ ਜ਼ੀਨ (Genes) ਕਾਰਣ ਇਹ 100 ਦਿਨ ਜੀਵਤ ਰਹਿ ਸਕਦੀ ਹੈ। ਵਿਗਿਆਨੀਆਂ ਨੇ ਲੱਭਿਆ ਹੈ ਕਿ ਸਰੀਰ ਦੇ ਹਰ ਕੋਸ਼ ਵਿੱਚ ਇੱਕ ਪ੍ਰਕਾਰ ਦਾ ਸੁਜੀਵੀ ਟਾਇਮਪੀਸ (Biological Clock) ਹੈ ਜੋ ਘੜੀ ਦੀਆਂ ਸੂਈਆਂ ਵਾਂਗ ਹਰ ਕੋਸ਼ ਦੀ ਉਮਰ ਨਿਰਧਾਰਤ ਕਰਦਾ ਹੈ। ਇਸ ਟਾਈਮਪੀਸ ਦੇ ਚੱਲਣ ਦੀ ਰਫ਼ਤਾਰ ਇੱਕ ਜੀਨ ਦੇ ਹੱਥ ਵਿੱਚ ਹੈ। ਇਹ ਜੀਨ ਹਰ ਕੋਸ਼ ਦੀ

ਉਮਰ ਅੰਕਦਾ ਹੈ। ਵਿਗਿਆਨੀ ਇਸ ਭਾਲ ਵਿੱਚ ਹਨ ਕਿ ਇਹਨਾਂ ਕੋਸ਼ਾਂ ਵਿਚਲੇ ਜੀਨਜ਼ ਦਾ ਪ੍ਰਮੁੱਖ ਸਵਿੱਚ (Main Switch) ਵੀ ਕਿਤੇ ਡੀ.ਐੱਨ.ਏ. ਵਿੱਚ ਹੋਵੇਗਾ ਜੋ ਇਹ ਨਿਰਧਾਰਤ ਕਰਦਾ ਹੈ ਕਿ ਆਦਮੀ ਉਮਰ ਦੇ ਕਿਹੜੇ ਪੜਾਅ 'ਤੇ ਪਹੁੰਚ ਗਿਆ ਹੈ। ਇੱਕੀਵੀਂ ਸਦੀ ਵਿੱਚ ਉਮਰ ਦਾ ਪ੍ਰਮੁੱਖ ਸਵਿੱਚ ਲੱਭ ਲਿਆ ਜਾਵੇਗਾ ਅਤੇ ਇਹ ਵੀ ਜਾਣ ਲਿਆ ਜਾਵੇਗਾ ਕਿ ਅਸੀਂ ਇਸ ਸਵਿੱਚ ਨਾਲ ਉਮਰ ਦੀ ਘੜੀ ਨੂੰ ਮੁੜ ਕੇ ਕਿਵੇਂ ਰੀ-ਸੈੱਟ ਕਰ ਸਕਦੇ ਹਾਂ। ਫਲਸਰੂਪ, ਇਨਸਾਨ ਲੰਬੀ ਉਮਰ ਭੋਗ ਸਕੇਗਾ। ਇਹ ਕਈ ਤਰ੍ਹਾਂ ਸੰਭਵ ਹੋ ਸਕੇਗਾ।

ੳ) ਉਮਰ ਕੰਟਰੋਲ ਕਰਨ ਵਾਲੇ ਜੀਨ ਨੂੰ ਗਰਭ ਵੇਲੇ ਗਰਭਾਏ ਹੋਏ ਅੰਡੇ ਵਿੱਚ ਫਿੱਟ ਕਰਕੇ ਹੋਣ ਵਾਲੇ ਬੱਚੇ ਨੂੰ ਉਮਰ ਦਰਾਜੀ ਦਾ ਤੋਹਫ਼ਾ ਦਿੱਤਾ ਜਾਵੇਗਾ।

ਅ) ਉਮਰ ਕੰਟਰੋਲ ਕਰਨ ਵਾਲੇ ਜੀਨ ਨਾਲ ਪੈਦਾ ਕੀਤੀ ਹੋਈ ਪ੍ਰੋਟੀਨ ਦੀ ਗੋਲੀ (Pill) ਬਣਾ ਕੇ ਸਮੇਂ-ਸਮੇਂ ਸਿਰ ਇਨਸਾਨ ਨੂੰ ਖੁਆਈ ਜਾ ਸਕਦੀ ਹੈ।

***5. ਸੁਜੀਵੀ ਜਾਂ ਕੁਦਰਤੀ ਦੁਆਈਆਂ, ਵਿਟਾਮਿਨਜ਼ ਅਤੇ ਹਾਰਮੋਨਜ਼:-***

ਵੀਹਵੀਂ ਸਦੀ ਵਿੱਚ ਬੀਮਾਰੀਆਂ ਪੈਦਾ ਕਰਨ ਵਾਲੇ ਕੋਈ 5 ਹਜ਼ਾਰ ਜੀਨਜ਼ ਲੱਭੇ ਜਾ ਚੁੱਕੇ ਹਨ। ਇਨਸਾਨ ਦੇ ਸਾਰੇ ਜੀਨਜ਼ ਲੱਭੇ ਜਾਣ ਤੋਂ ਬਾਅਦ ਅਸੀਂ ਇਹਨਾਂ ਦੀ ਪ੍ਰਕਿਰਿਆ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਾਂਗੇ। ਇਹਨਾਂ ਜੀਨਜ਼ ਰਾਹੀਂ ਪੈਦਾ ਕੀਤੀਆਂ ਪ੍ਰੋਟੀਨਜ਼ ਨੂੰ ਸਿਹਤ ਦੀ ਬਿਹਤਰੀ ਲਈ ਵਰਤਿਆ ਜਾਵੇਗਾ। ਪਰ ਸਰੀਰ ਤੋਂ ਬਾਹਰ ਇਹਨਾਂ ਦੀਆਂ ਪ੍ਰੋਟੀਨਜ਼, ਵਿਟਾਮਿਨਜ਼ ਜਾਂ ਹਾਰਮੋਨਜ਼ ਨੂੰ ਕਿਵੇਂ ਪੈਦਾ ਕੀਤਾ ਜਾਵੇਗਾ ? ਦੋ ਤਰੀਕੇ ਵਰਤੇ ਜਾਣਗੇ।

(ੳ) ਅਸੀਂ ਅੱਜ ਕੱਲ ਸ਼ੂਗਰ ਦੀ ਬੀਮਾਰੀ ਰੋਕਣ ਲਈ ਇਨਸੂਲਿਨ (Insulin) ਨੂੰ ਇੱਕ ਬੈਕਟੀਰੀਆ ਰਾਹੀਂ ਪੈਦਾ ਕਰ ਰਹੇ ਹਾਂ। ਇਨਸੂਲਿਨ ਪੈਦਾ ਕਰਨ ਵਾਲਾ ਜੀਨ ਇਨਸਾਨ ਦੇ ਡੀ.ਐੱਨ.ਏ 'ਚੋਂ ਕੱਢ ਕੇ ਬੈਕਟੀਰੀਆ ਵਿੱਚ ਪਾ ਦਿੱਤਾ ਗਿਆ ਹੈ ਜੋ ਬੈਕਟੀਰੀਆ ਵਿੱਚ ਢੇਰ ਸਾਰੀ ਇਨਸੂਲਿਨ ਪੈਦਾ ਕਰਦਾ ਹੈ। ਤਾਂ ਹੀ ਅੱਜ ਕੱਲ ਇਨਸੂਲਿਨ ਸਸਤੀ ਮਿਲ ਰਹੀ ਹੈ। ਪਹਿਲਾਂ ਇਨਸੂਲਿਨ ਕੇਵਲ ਮਾਰੇ ਗਏ ਵੱਛੜਿਆਂ ਦੇ ਜਿਗਰ ਵਿੱਚੋਂ ਕੱਢੀ ਜਾਂਦੀ ਸੀ, ਇਸ ਲਈ ਮਹਿੰਗੀ ਸੀ। ਪਰ ਅੱਜ ਕੱਲ ਇਹ ਜਨੈਟਿਕ ਇੰਜਨੀਅਰਿੰਗ ਰਾਹੀਂ ਇੱਕ ਬੈਕਟੀਰੀਆ ਤੋਂ ਪੈਦਾ ਕੀਤੀ ਜਾ ਰਹੀ ਹੈ।

(ਅ) ਕੁਝ ਇਨਸਾਨੀ ਜੀਨ ਪੌਦਿਆਂ ਵਿੱਚ ਵੀ ਪਿਉਂਦ ਕਰ ਲਏ ਹਨ। ਜਿਵੇਂ ਖ਼ੂਨ ਰੋਕਣ ਦਾ ਜੀਨ, ਪੌਦਿਆਂ ਨੂੰ ਬੀਮਾਰੀਆਂ ਤੋਂ ਬਚਾਉਣ ਦਾ ਜੀਨ ਆਦਿ। ਪਰ ਇੱਕਵੀਂ ਸਦੀ ਵਿੱਚ ਇਨਸਾਨੀ ਜੀਨਜ਼ ਨੂੰ ਪੌਦਿਆਂ ਵਿੱਚ ਪਿਉਂਦ ਕਰਕੇ ਇਹਨਾਂ ਦੇ ਪਦਾਰਥ ਪੈਦਾ ਕੀਤੇ ਜਾਣਗੇ। ਇਕ ਫਾਇਦਾ ਉਹਨਾਂ ਨੂੰ ਵੀ ਹੋਵੇਗਾ ਜੋ ਟੀਕੇ ਦੀ ਸੂਈ ਤੋਂ ਡਰਦੇ ਹਨ। ਕਿਉਂਕਿ ਟੀਕੇ (Vaccines) ਦੀ ਦੁਆਈ ਵਾਲੇ ਜੀਨਜ਼ ਪੌਦਿਆਂ ਦੇ ਫ਼ਲਾਂ ਜਾਂ ਆਟੇ ਰਾਹੀਂ ਖਾਧੇ ਜਾ ਸਕਣਗੇ। ਇਸੇ ਤਰ੍ਹਾਂ ਵੱਧ ਤਾਕਤ ਹੋਣ ਵਾਲੇ ਜੀਨਜ਼ ਜਾਂ ਮਸਲ ਜਾਂ ਪੱਠੇ ਤਕੜੇ ਕਰਨ ਵਾਲੇ ਜੀਨਜ਼ ਦੀ ਪੈਦਾਵਾਰ ਵੀ ਫਲਾਂ ਜਾਂ ਰੋਟੀਆਂ ਰਾਹੀਂ ਪ੍ਰਾਪਤ ਕੀਤੀ ਜਾਵੇਗੀ।

(ੲ) ਮੁਟਾਪੇ ਤੋਂ ਡਰਦੇ ਕਈ ਵਾਰੀ ਲੋਕ ਮੀਟ ਖਾਣਾ ਪਸੰਦ ਨਹੀਂ ਕਰਦੇ। ਵਿਗਿਆਨੀਆਂ ਨੇ ਮੀਟ ਵਾਲੇ ਜਾਨਵਰਾਂ ਵਿੱਚ ਇੱਕ ਅਜਿਹੇ ਜੀਨਜ਼ ਨੂੰ ਲੱਭਿਆ ਅਤੇ ਪਿਉਂਦ ਕੀਤਾ ਹੈ ਜਿਸ ਰਾਹੀਂ ਜਾਨਵਰ ਵਿੱਚ ਚਰਬੀ ਘੱਟ ਅਤੇ ਪੱਠੇ ਵਧੇਰੇ ਪੈਦਾ ਹੋਣਗੇ। ਅੱਜ ਕੱਲ ਲੀਨ ਮੀਟ ਜੀਨਜ਼ (Lean Meat) ਦੀ ਵਰਤੋਂ ਕੁੱਕੜਾਂ, ਭੇਡਾਂ, ਬੱਕਰਿਆਂ ਅਤੇ ਖਾਣ ਵਾਲੀਆਂ ਗਾਈਆਂ ਵਿੱਚ ਸੰਭਵ ਹੋ ਰਹੀ ਹੈ। ਇੱਕੀਵੀਂ ਸਦੀ ਵਿੱਚ ਮਾਰਕੀਟ ਵਿੱਚ ਲੀਨ ਮੀਟ ਵੀ ਮਿਲਿਆ ਕਰੇਗਾ।

ਮੁਟਾਪੇ ਨੂੰ ਰੋਕਣ ਵਾਲੇ ਜੀਨਜ਼ 'ਤੇ ਵੀ ਕੰਮ ਹੋ ਰਿਹਾ ਹੈ। ਇਨਸਾਨਾਂ ਵਿੱਚ ਕੁਝ ਜੀਨਜ਼ ਅਜਿਹੇ ਹਨ ਜੋ ਚਰਬੀ, ਘਿਉ ਜਾਂ ਤੇਲ ਆਦਿ ਨੂੰ ਪਚਾ ਨਹੀਂ ਸਕਦੇ, ਫਲਸਰੂਪ ਇਨਸਾਨ ਮੋਟਾ ਹੋਈ ਜਾਂਦਾ ਹੈ। ਜਿਨ੍ਹਾਂ ਵਿੱਚ ਇਹਨਾਂ ਜੀਨਜ਼ ਦੀ ਘਾਟ ਹੁੰਦੀ ਹੈ ਜਾਂ ਮਿਯੂਟੇਸ਼ਨ (Mutation) ਹੁੰਦੀ ਹੈ, ਉਹ ਕੁਝ ਵੀ ਖਾਈ ਜਾਣ ਸਭ ਚਰਬੀ ਵਿੱਚ ਬਦਲਦਾ ਜਾਂਦਾ ਹੈ। ਇੱਕੀਵੀਂ ਸਦੀ ਵਿੱਚ ਕੁਝ ਅਜਿਹੇ ਜੀਨਜ਼ ਵੀ ਲੱਭੇ ਜਾਣਗੇ ਜਿੰਨ੍ਹਾਂ ਨਾਲ ਇਨਸਾਨ ਦਾ ਭਾਰ ਕਾਬੂ ਵਿੱਚ ਰੱਖਿਆ ਜਾ ਸਕੇਗਾ। ਵੀਹਵੀਂ ਸਦੀ ਵਿੱਚ ਡਾਇਟ ਪਿਲਜ਼ (Diet Pills), ਐਮਫੈਟਾਮਿਨਜ਼ (Amphetamines) ਜੋ ਭੁੱਖ ਨੂੰ ਦਬਾਉਂਦੀ ਹੈ, ਫੈਨਫਿਨ (Fenphen) ਅਤੇ ਰੀਡੱਕਸ (Redux) ਜੋ ਦਿਮਾਗ਼ ਦੇ ਕੋਸ਼ਾਂ 'ਤੇ ਅਸਰ ਕਰਕੇ ਭੁੱਖ ਘਟਾਉਂਦੀਆਂ ਹਨ ਆਦਿ ਵਰਤੀਆਂ ਗਈਆਂ। ਪਰ ਇਹਨਾਂ ਸਾਰੀਆਂ ਦਾ ਸਿਹਤ 'ਤੇ ਬੁਰਾ ਅਸਰ ਵੀ ਪੈਂਦਾ ਸੀ। ਇੱਕ-ਦੋ ਹੋਰ ਡਰੱਗਜ਼ ਜਿਵੇਂ ਔਰਲਿਸਟੈਟ (Orlistat) ਅਤੇ ਤੇਲ ਔਲਿਸਟਰਾ (Olestra) ਵੀ ਖਾਣੇ ਤਿਆਰ ਕਰਨ ਲਈ ਵਰਤੇ ਗਏ ਪਰ ਇਹਨਾਂ ਨਾਲ ਕਬਜ ਹੋਣ ਦਾ ਖਦਸ਼ਾ ਰਹਿੰਦਾ ਹੈ। ਇੱਕੀਵੀਂ ਸਦੀ ਦੌਰਾਨ ਸਰੀਰ ਵਿੱਚ ਚਰਬੀ ਦੀਆਂ ਪਾਚਣ ਵਿਧੀਆਂ ਦਾ ਪਤਾ ਲਗਾ ਕੇ ਕੋਈ ਠੋਸ ਕਦਮ ਚੁੱਕੇ ਜਾਣਗੇ। ਇੱਕ ਹਾਰਮੋਨ ਜਿਸ ਦਾ ਨਾਂ ਲਿਪਟਨ (Lepton) ਹੈ, ਚਰਬੀ ਨਾਲ ਭੂਥੇ ਹੋਏ ਕੋਸ਼ਾਂ ਵੱਲੋਂ ਪੈਦਾ ਕੀਤਾ ਜਾਂਦਾ ਹੈ ਜੋ ਭੁੱਖ ਮਾਰ ਦਿੰਦਾ ਹੈ। ਇਸ 'ਤੇ ਹੋਰ ਖੋਜ ਹੋ ਰਹੀ ਹੈ। ਇੱਕ

ਹੋਰ ਕੁਦਰਤੀ ਅੰਸ਼ ਜਿਸ ਨੂੰ POMC ਕਹਿੰਦੇ ਹਨ, ਵੀ ਭੁੱਖ ਮਾਰਨ ਵਿੱਚ ਸਹਾਈ ਹੁੰਦਾ ਹੈ। ਇਹ ਅੰਸ਼ ਇੱਕੀਵੀਂ ਸਦੀ ਵਿੱਚ ਇਨਸਾਨਾਂ ਵਿੱਚ 40% ਭਾਰ ਘਟਾ ਸਕਣ ਦੇ ਸਮਰੱਥ ਹੋ ਜਾਵੇਗਾ। ਜਿਸਮ ਵਿੱਚ ਦੋ ਪ੍ਰਕਾਰ ਦੇ ਕੋਸ਼ ਹੁੰਦੇ ਹਨ, ਭੂਸਲੇ (Brown) ਅਤੇ ਚਿੱਟੇ (White)। ਭੂਸਲੇ ਕੋਸ਼ਾਂ ਦੀ ਬਹੁਤਾਤ ਨੌਜਵਾਨਾਂ ਵਿੱਚ ਚਿੱਟੇ ਕੋਸ਼ਾਂ ਨਾਲੋਂ ਵਧੇਰੇ ਹੁੰਦੀ ਹੈ ਕਿਉਂਕਿ ਇਹ ਚਰਬੀ ਨੂੰ ਸਰੀਰ ਦੀ ਤਾਕਤ ਵਿੱਚ ਬਦਲ ਦਿੰਦੇ ਹਨ। ਪਰ ਬੁੱਢਿਆਂ ਵਿੱਚ ਚਿੱਟੇ ਕੋਸ਼ ਵੱਧ ਜਾਂਦੇ ਹਨ ਜੋ ਚਰਬੀ ਨੂੰ ਆਪਣੇ ਵਿੱਚ ਜਮ੍ਹਾਂ ਕਰਦੇ ਰਹਿੰਦੇ ਹਨ। ਸਾਇੰਸਦਾਨ ਭੂਸਲੇ ਕੋਸ਼ਾਂ ਨੂੰ ਦੁਬਾਰਾ ਚੁਸਤ ਕਰਨ ਬਾਰੇ ਖੋਜ਼ ਕਰ ਰਹੇ ਹਨ ਤਾਂ ਕਿ ਬੁੱਢੇ ਵੀ ਚੁਸਤ ਹੋ ਸਕਣ ਅਤੇ ਮੁਟਾਪਾ ਘੱਟ ਸਕੇ।

***6. ਕੀ ਪੁਰਾਣਾ ਦਿਮਾਗ਼ ਬਦਲਿਆ ਜਾਂ ਤੰਦਰੁਸਤ ਬਣਾਇਆ ਜਾ ਸਕੇਗਾ?***

ਇਹ ਮੈਂ ਪਹਿਲਾਂ ਹੀ ਦੱਸ ਦਿਆਂ ਕਿ ਇੱਕੀਵੀਂ ਸਦੀ ਵਿੱਚ ਦਿਮਾਗ਼ੀ ਵਿਗਿਆਨ (Neurbiology) ਬਾਰੇ ਖੋਜ ਸਿਖਰਾਂ 'ਤੇ ਹੋਵੇਗੀ। ਸਰੀਰ ਦਾ ਸਾਰਾ ਕਾਰੋਬਾਰ ਦਿਮਾਗ਼ ਦੇ ਹੱਥ ਹੈ। ਜਿਸਮ ਦਾ ਇੱਕ ਪੱਠਾ ਵੀ ਹਿਲਜੁਲ ਨਹੀਂ ਸਕਦਾ ਜੇ ਦਿਮਾਗ਼ ਵੱਲੋਂ ਉਸ ਨੂੰ ਹੁਕਮ ਨਾ ਮਿਲੇ। ਇਸ ਲਈ ਵਿਗਿਆਨੀਆਂ ਨੇ ਦਿਮਾਗ਼ ਨੂੰ ਆਪਣੀ ਖੋਜ ਦਾ ਪ੍ਰਮੁੱਖ ਹਿੱਸਾ ਬਣਾਇਆ ਹੈ। ਵੀਹਵੀਂ ਸਦੀ ਵਿੱਚ ਦਿਮਾਗ਼ ਦੇ ਨਿੱਕੇ-ਨਿੱਕੇ ਹਿੱਸਿਆਂ ਨੂੰ ਪਿਉਂਦ ਕਰਕੇ ਦੇਖਿਆ ਗਿਆ ਹੈ ਕਿ ਕੀ ਦਿਮਾਗ਼ ਦੀ ਯਾਦਦਾਸ਼ਤ ਅਤੇ ਕੋਸ਼ਾਂ ਨਾਲ ਸੰਬੰਧਤ ਬੀਮਾਰੀਆਂ ਨੂੰ ਸੁਧਾਰਿਆ ਜਾ ਸਕਦਾ ਹੈ। ਪਸ਼ੂਆਂ 'ਤੇ ਤਜ਼ਰਬਿਆਂ ਰਾਹੀਂ ਕੁਝ ਭਰੋਸਾ ਬਣਿਆ ਹੈ ਕਿ ਦਿਮਾਗ਼ ਨੂੰ ਸਿਹਤਮੰਦ ਬਣਾਉਣ ਲਈ ਇਸ ਦੇ ਕਮਜ਼ੋਰ ਹਿੱਸਿਆਂ ਨੂੰ ਮੁੜ ਕੇ ਉਗਾਇਆ ਜਾ ਸਕਦਾ ਹੈ ਪਰ ਦਿਮਾਗ਼ ਦੀ ਪਿਉਂਦ (Brain Transplant) ਬਾਰੇ ਅਜੇ ਐਨੀ ਵਿਚਾਰ ਨਹੀਂ ਹੋ ਰਹੀ ਪਰ ਵਿਗਿਆਨੀਆਂ ਨੇ ਦਿਮਾਗ਼ ਦੇ ਪੁਰਾਣੇ ਹੋ ਚੁੱਕੇ ਕੋਸ਼ਾਂ ਨੂੰ ਨਵਿਆਂ ਨਾਲ ਬਦਲਣ ਵੱਲ ਠੋਸ ਕਦਮ ਚੁੱਕੇ ਹਨ।

ਸਰੀਰ ਵਿੱਚ ਜਿੰਨੇ ਵੀ ਕੋਸ਼ ਹਨ, ਉਹ ਕਿਸੇ ਸੰਬੰਧਤ ਪਹਿਲੇ ਧਾਤੂ ਜਾਂ ਮਾਸਟਰ ਕੋਸ਼ (Stem Cell) ਤੋਂ ਪੈਦਾ ਹੁੰਦੇ ਹਨ। ਸਿੱਧ ਹੈ ਕਿ ਭਰੂਣ (Foetus) ਦੇ ਦਿਮਾਗ ਵਿੱਚ ਇਹ ਮਾਸਟਰ ਕੋਸ਼ ਵਧੇਰੇ ਹੋਣਗੇ। ਵਿਗਿਆਨੀਆਂ ਨੇ ਇਹਨਾਂ ਕੋਸ਼ਾਂ ਨੂੰ ਪ੍ਰਾਪਤ ਕਰਕੇ ਲੈਬੋਰੇਟਰੀ ਵਿੱਚ ਉਗਾ ਕੇ ਪੁਰਾਣੇ ਦਿਮਾਗ਼ ਵਿੱਚ ਪ੍ਰਵੇਸ਼ (Inject) ਕੀਤਾ। ਇਹ ਤਜ਼ਰਬਾ ਪਾਰਕਿਨਸਨ (Parkinson) ਬੀਮਾਰੀ ਦੇ ਮਰੀਜ਼ਾਂ 'ਤੇ ਕੀਤਾ ਗਿਆ। ਯਾਦ ਰਹੇ ਕਿ ਇਸ ਬੀਮਾਰੀ ਕਾਰਨ ਮਰੀਜ਼ ਦਾ ਪੱਠਿਆਂ ਜਾਂ ਤੰਤੂਆਂ (Muscle) ਦੀ ਹਿਲਜੁਲ 'ਤੇ ਕੋਈ ਕੰਟਰੋਲ ਨਹੀਂ ਰਹਿੰਦਾ। ਪਹਿਲੇ ਤਜ਼ਰਬਿਆਂ ਤੋਂ ਕੁਝ ਆਸ ਹੋਈ ਹੈ। ਇੱਕ ਹੋਰ ਤਜ਼ਰਬੇ ਰਾਹੀਂ ਚੂਹਿਆਂ ਦੇ ਦਿਮਾਗ਼ 'ਚੋਂ ਧਾਤੂ ਕੋਸ਼ਾਂ ਨੂੰ ਪ੍ਰਾਪਤ ਕਰਕੇ, ਲੈਬੋਰੇਟਰੀ ਵਿੱਚ ਉਗਾ ਕੇ ਮੁੜ ਉਹਨਾਂ ਦੇ ਦਿਮਾਗ਼ ਵਿੱਚ ਪਾਇਆ ਗਿਆ। ਇਹ ਕੋਸ਼ ਚੂਹੇ ਦੇ ਦਿਮਾਗ਼ ਦੇ ਉਸ ਖਾਸ ਥਾਂ 'ਤੇ ਜਾ ਜਮ੍ਹਾਂ ਹੋਏ ਜਿਸ ਥਾਂ ਤੋਂ ਇਹਨਾਂ ਦੇ ਧਾਤੂ ਕੋਸ਼ ਲਾਏ ਗਏ ਸਨ। ਇਸ ਤਜ਼ਰਬੇ ਵਿੱਚ ਚੂਹੇ ਦੇ ਦਿਮਾਗ਼ ਦੇ ਖਾਸ ਹਿੱਸੇ ਨੂੰ ਦਾਗ਼ੀ ਕਰਕੇ ਉਸੇ ਹਿੱਸੇ ਦੇ ਧਾਤੂ ਕੋਸ਼ਾਂ ਰਾਹੀਂ ਉਸ ਦੀ ਮੁਰੰਮਤ ਵੀ ਕੀਤੀ ਗਈ। ਅਜੋਕੇ ਤਜ਼ਰਬੇ ਉਹਨਾਂ ਪਸ਼ੂਆਂ 'ਤੇ ਕੀਤੇ ਜਾ ਰਹੇ ਹਨ। (ਰੀਸਿਸ ਬਾਂਦਰ, ਚੂਹੇ ਆਦਿ) ਜਿੰਨ੍ਹਾਂ ਦੇ ਦਿਮਾਗ਼ ਦੀ ਬਣਤਰ ਇਨਸਾਨੀ ਦਿਮਾਗ਼ ਨਾਲ ਮਿਲਦੀ-ਜੁਲਦੀ ਹੈ। ਇੱਕ ਤਜ਼ਰਬਾ ਅਜਿਹਾ ਵੀ ਕੀਤਾ ਗਿਆ ਜਿਸ ਰਾਹੀਂ ਇਨਸਾਨੀ ਦਿਮਾਗ਼ ਦੇ ਯਾਦਦਾਸ਼ਤ ਕਾਇਮ ਰੱਖਣ ਵਾਲੇ ਹਿੱਸੇ (Hippocampus) ਦੀ ਮੁਰੰਮਤ ਕੀਤੀ ਗਈ।

ਇੱਕੀਵੀਂ ਸਦੀ ਵਿੱਚ ਦਿਮਾਗ਼ ਦੀ ਮੁਰੰਮਤ ਕਰਨਾ ਸੰਭਵ ਹੋ ਜਾਵੇਗਾ। ਦਿਮਾਗ਼ ਬਦਲੀ (Transplant) ਦੀ ਗੱਲ ਅਜੇ ਦੂਰ ਦੀ ਕਹਾਣੀ ਹੈ। ਦਿਮਾਗ਼ ਦੀ ਮੁਰੰਮਤ ਕਰਨ ਨਾਲ ਦਿਮਾਗ਼ ਨਾਲ ਸੰਬੰਧਤ ਕਿਰਿਆਵਾਂ ਜਿਵੇਂ ਬੀਮਾਰੀਆਂ, ਬੌਂਗਾਪੁਣਾ, ਯਾਦਾਸ਼ਤ, ਸੋਚਣ ਦੀ ਚੁਸਤੀ, ਅਕਲ ਆਦਿ ਨੂੰ ਸੁਧਾਰਿਆ ਜਾ ਸਕੇਗਾ। ਇਸ ਕਿਰਿਆ ਦੇ ਸੰਬੰਧ ਵਿੱਚ ਕੁਝ ਪ੍ਰਸ਼ਨ ਵੀ ਉੱਚਿਤ ਜਾਪਦੇ ਹਨ ਜਿਵੇਂ:-

(ੳ) ਕੀ ਨਵੇਂ ਕੋਸ਼ਾਂ ਨੂੰ ਪੁਰਾਣਿਆਂ ਨਾਲ ਬਦਲਣ ਕਰਕੇ ਯਾਦਾਸ਼ਤ 'ਤੇ ਫ਼ਰਕ ਪਵੇਗਾ? ਅਰਥਾਤ ਕੀ ਨਵੇਂ ਕੋਸ਼ਾਂ ਦੀ ਬਦਲੀ ਕਾਰਨ ਪੁਰਾਣੀ ਯਾਦਦਾਸ਼ਤ ਜਾਂਦੀ ਰਹੇਗੀ?

(ਅ) ਕੀ ਨਵੇਂ ਕੋਸ਼ਾਂ ਵਿੱਚ ਬਚਗਾਨਾ ਯਾਦਾਂ ਬਰਕਰਾਰ ਰਹਿਣਗੀਆਂ ਜਾਂ ਕੀ ਉਹਨਾਂ ਨੂੰ ਲੈਬੋਰੇਟਰੀ ਵਿੱਚ ਪੈਦਾ ਕਰਨ ਵੇਲੇ ਪੁਰਾਣੀ ਯਾਦਾਸ਼ਤ ਵੀ ਬਰਕਰਾਰ ਰਹੇਗੀ?

(ੲ) ਜੇ ਇਨਸਾਨ ਦੇ ਸਾਰੇ ਦਿਮਾਗ਼ ਨੂੰ ਪਿਉਂਦ ਕੀਤੀ ਜਾਵੇ, ਅਰਥਾਤ ਜੇ ਇੱਕ ਨੋਬਲ ਇਨਾਮ ਜੇਤੂ ਦਾ ਦਿਮਾਗ਼ ਇੱਕ ਸਧਾਰਨ ਇਨਸਾਨ ਵਿੱਚ ਪਾ ਦਿੱਤਾ ਜਾਵੇ ਤਾਂ ਕੀ ਨਵਾਂ ਬੰਦਾ ਨੋਬਲ ਇਨਾਮ ਦਾ ਜੇਤੂ ਬਣਨ ਦੀ ਸਮਰੱਥਾ ਰੱਖ ਸਕਦਾ ਹੈ। ਨਵਾਂ ਦਿਮਾਗ਼ ਗ੍ਰਹਿਣ ਕਰਨ ਵਾਲਾ ਬੰਦਾ ਪਹਿਲਾਂ ਵਾਂਗ ਹੀ ਆਪਣਾ ਵਰਤਾਰਾ ਰੱਖੇਗਾ ਜਾਂ ਜਿਸ ਦਾ ਦਿਮਾਗ਼ ਉਸ ਨੇ ਪਹਿਨਿਆ ਹੋਇਆ ਹੈ, ਉਸ ਵਾਂਗ ਵਿਚਰੇਗਾ? ਕੀ ਨਵੇਂ ਦਿਮਾਗ਼ ਵਾਲੇ ਬੰਦੇ ਦਾ ਵਰਤਾਰਾ ਆਪਣੀ ਪ੍ਰੇਮਿਕਾ ਜਾਂ ਧਰਮ ਪਤਨੀ ਵੱਲ ਬਦਲਿਆ ਹੋਇਆ ਜਾਂ ਪਹਿਲੇ ਵਾਲਾ ਹੀ ਰਹੇਗਾ?

*...ਬਾਕੀ ਅਗਲੇ ਅੰਕ 'ਚ*

## ਮੈਂ ਵਗਿਆਂ ਹਾਂ ਤਾਂ ਦਰਿਆ ਬਣ ਕੇ ਖੇਤ ਸਿੰਜੇ ਨੇ

*8 ਸਤੰਬਰ - ਸਾਹਿਤ ਦਿਵਸ*


ਰਸੂਲ ਹਮਜ਼ਾਤੋਵ
(8 ਸਤੰਬਰ 1923)

ਕੁਝ ਲੋਕ ਲਗਦਾ ਹੈ 'ਇਹ ਸੋਚਦੇ ਨੇ ਕਿ ਉੱਚਾ ਸੁੱਚਾ ਵਿਸ਼ਾ ਕਿਸੇ ਨੂੰ ਮਹਾਨ ਬਣਾਉਣ ਲਈ ਕਾਫੀ ਹੈ। ਪਰ ਸਭ ਤੋਂ ਮਹਾਨ ਦਾ ਮਤਲਬ ਸਭ ਤੋਂ ਸਾਦੇ ਤੋਂ ਹੁੰਦਾ ਹੈ। ਵਰਖਾ ਦੀ ਇੱਕ ਕਣੀ ਵਿੱਚ ਹੜ੍ਹ ਲੁਕਿਆ ਹੁੰਦਾ ਹੈ। ਮਹਾਨ ਆਦਮੀ ਤੇ ਤੁੱਛ ਆਦਮੀ ਵਿੱਚ ਫਰਕ ਇਹ ਹੁੰਦਾ ਹੈ ਕਿ ਤੁੱਛ ਆਦਮੀ ਸਿਰਫ ਵੱਡੀਆਂ ਵੱਡੀਆਂ ਚੀਜ਼ਾਂ ਤੇ ਵਰਤਾਰਿਆਂ ਨੂੰ ਹੀ ਪਛਾਣ ਸਕਦਾ ਹੈ। ਜਦ ਕਿ ਆਪਣੇ ਨੱਕ ਹੇਠਾਂ ਪਈ ਚੀਜ਼ ਵੱਲੋਂ ਬੇ-ਧਿਆਨ ਰਹਿੰਦਾ ਹੈ ਪਰ ਮਹਾਨ ਆਦਮੀ ਵੱਡੀਆਂ ਛੋਟੀਆਂ ਹਰ ਤਰ੍ਹਾਂ ਦੀਆਂ ਚੀਜ਼ਾਂ ਦੇਖਦਾ ਹੈ ਤੇ ਨਿਗੂਣੀ ਤੋਂ ਨਿਗੂਣੀ ਚੀਜ਼ ਵਿੱਚ ਵੀ ਮਹਾਨ ਤੋਂ ਮਹਾਨ ਕੁਝ ਦੇਖਣ ਤੇ ਦੂਸਰਿਆਂ ਨੂੰ ਦਿਖਾਉਣ ਦੇ ਸਮਰੱਥ ਹੁੰਦਾ ਹੈ।

...ਪੰਛੀ ਹਵਾ ਦੇ ਉਲਟ ਉੱਡਣਾ ਪਸੰਦ ਕਰਦੇ ਹਨ। ਚੰਗੀ ਮੱਛੀ ਰੌਅ ਦੇ ਉਲਟ ਤੁਰਦੀ ਹੈ। ਸੱਚਾ ਕਵੀ ਆਪਣੇ ਦਿਲ ਤੋਂ ਪ੍ਰੇਰਣਾ ਲੈਂਦਿਆਂ ਦੁਨੀਆਂ ਦੀ ਰਾਏ ਦੇ ਖਿਲਾਫ ਉੱਠ ਖੜਾ ਹੋਵੇਗਾ।

...ਕਵੀ ਨੂੰ ਪਰਛਾਵਾਂ ਕਦੀ ਨਹੀਂ ਬਣਨਾ ਚਾਹੀਦਾ ਉਸ ਨੂੰ ਤਾਂ ਲਾਟ, ਚਾਨਣ ਦਾ ਸੋਮਾ ਬਣਨਾ ਚਾਹੀਦਾ ਹੈ। ਇਸ ਦਾ ਕੋਈ ਫਰਕ ਨਹੀਂ ਪੈਂਦਾ ਕਿ ਇਹ ਲਾਟ ਮੱਧਮ ਜਿਹੀ ਹੈ ਜਾਂ ਸੂਰਜ ਵਾਂਗ ਹੈ। ਚਾਨਣ ਦਾ ਕੋਈ ਪਰਛਾਵਾਂ ਨਹੀਂ ਹੁੰਦਾ, ਚਾਨਣ ਸਿਰਫ ਚਾਨਣ ਪੈਦਾ ਕਰਦਾ ਹੈ।

**... ਰਸੂਲ ਹਮਜ਼ਾਤੋਵ**



### ਨਸ਼ਤਰਾਂ

ਬਾਬਾ 21ਵੀਂ ਸਦੀ 'ਚ ਲਾ ਕੇ ਕਲਗੀ
ਮਾੜਾ ਕਹਿੰਦਾ ਕਲਯੁੱਗ ਨੂੰ

---

ਬੰਦ ਥਰਮਲ ਬਠਿੰਡੇ ਵਾਲਾ ਕਰਨਾ
ਕੀ ਬਾਬੇ 'ਧੂੰਆਂ' ਘੱਟ ਛੱਡਦੇ !

---

ਮੇਰੇ ਦੇਸ਼ ਵਿੱਚ ਆ ਗਈ ਆਜ਼ਾਦੀ
ਜਬਰੀ ਜਮੀਨਾਂ ਖੋਹਣ ਦੀ



***ਜਗਸੀਰ ਜੀਦਾ***
94173-33203

*9 ਸਤੰਬਰ - ਕਵਿਤਾ ਦਿਵਸ*

### ਸੁਫਨੇ


ਯੁੱਗ ਕਵੀ-ਪਾਸ਼

ਸੁਫਨੇ ਹਰ ਕਿਸੇ ਨੂੰ ਨਹੀਂ ਆਉਂਦੇ,
ਬੇਜਾਨ ਬਰੂਦ ਦੇ ਕਣਾਂ 'ਚ ਸੌਂਦੀ
ਅੱਗ ਨੂੰ
ਸੁਫਨੇ ਨਹੀਂ ਆਉਂਦੇ
ਬਦੀ ਲਈ ਸੁੰਗੜਦੀ ਹਥੇਲੀ ਉੱਤੇ
ਮੁੜ੍ਹਕੇ ਨੂੰ,
ਸੁਫਨੇ ਨਹੀਂ ਆਉਂਦੇ।
ਮਲਾਹਾਂ ਨਾਲ ਰੁੱਸ ਗਏ ਸਮੁੰਦਰ ਨੂੰ,
ਸੁਫਨੇ ਨਹੀਂ ਆਉਂਦੇ।
ਸ਼ੈਲਫਾਂ 'ਚ ਪਏ ਇਤਹਾਸ ਦੇ ਗ੍ਰੰਥਾਂ ਨੂੰ
ਸੁਫਨੇ ਨਹੀਂ ਆਉਂਦੇ,
ਸੁਫਨਿਆਂ ਲਈ ਨੀਂਦ ਦੀ ਨਜ਼ਰ ਹੋਣੀ ਲਾਜ਼ਮੀ ਹੈ,
ਸੁਫਨੇ ਏਸੇ ਲਈ ਹਰੇਕ ਨੂੰ ਨਹੀਂ ਆਉਂਦੇ।




**ਨਾਇਕ ਦਾ ਕਥਨ** : ਮਜ਼ਹਬੀ ਵਹਿਮ ਅਤੇ ਤੁਅੱਸਬ ਸਾਡੀ ਤਰੱਕੀ ਦੇ ਰਾਹ ਵਿੱਚ ਵੱਡੀ ਰੁਕਾਵਟ ਹਨ। ਇਹ ਹਮੇਸ਼ਾ ਸਾਡੇ ਰਾਹ ਵਿੱਚ ਰੋੜਾ ਸਾਬਤ ਹੋਏ ਹਨ ਅਤੇ ਸਾਨੂੰ ਇਨ੍ਹਾਂ ਨੂੰ ਪਰ੍ਹੇ ਵਗਾਹ ਮਾਰਨਾ ਚਾਹੀਦਾ ਹੈ। ਜਿਹੜੀ ਚੀਜ਼ ਆਜ਼ਾਦ ਵਿਚਾਰਾਂ ਦੀ ਕਸਵੱਟੀ 'ਤੇ ਪੂਰੀ ਨਹੀਂ ਉਤਰਦੀ, ਅਵੱਸ਼ ਖਤਮ ਹੋ ਜਾਂਦੀ ਹੈ। ...ਮਨੁੱਖੀ ਭਾਈਚਾਰੇ ਦਾ ਅਸੂਲ ਮੰਗ ਕਰਦਾ ਹੈ ਕਿ ਇੱਕ ਆਦਮੀ ਦੇ ਹੱਥੋਂ ਦੂਜੇ ਆਦਮੀ ਦੀ ਅਤੇ ਇੱਕ ਕੌਮ ਦੇ ਹੱਥੋਂ ਦੂਜੀ ਕੌਮ ਦੀ ਲੁੱਟ ਖਸੁੱਟ ਦਾ ਅੰਤ ਕਰ ਦਿੱਤਾ ਜਾਵੇ। ਕਿਸੇ ਵੀ ਕਿਸਮ ਦੇ ਵਿਤਕਰੇ ਤੋਂ ਬਗੈਰ ਹਰ ਇੱਕ ਨੂੰ ਤਰੱਕੀ ਦੇ ਇੱਕੋ ਜਿਹੇ ਮੌਕੇ ਦਿੱਤੇ ਜਾਣ ...ਨੌਜਵਾਨਾਂ ਨੂੰ ਆਜ਼ਾਦ ਤੌਰ 'ਤੇ ਸੰਜੀਦਗੀ 'ਤੇ ਠਰੰਮੇ ਨਾਲ ਸੋਚਣਾ ਚਾਹੀਦਾ ਹੈ। ਉਹਨਾਂ ਨੂੰ ਸੱਚੇ ਦਿੱਲੋਂ ਸੰਜੀਦਗੀ ਨਾਲ ਸੇਵਾ, ਬਿਪਤਾ ਸਹਾਰਨ ਤੇ ਕੁਰਬਾਨੀ ਦਾ ਤਿਪਾਸਾ ਆਦਰਸ਼ ਅਪਣਾਉਣਾ ਚਾਹੀਦਾ ਹੈ।

## ਸਵਰਗ ਦਾ ਸੰਕਲਪ


ਲਾਲਾ ਹਰਦਿਆਲ
(14 ਅਕਤੂਬਰ 1884)

ਕੁਝ ਲੋਕਾਂ ਲਈ ਮੌਤ ਤੋਂ ਬਾਅਦ ਸਵਰਗ ਵਿੱਚ ਮੁਕਤੀ ਜਾਂ ਪਰਮਅਨੰਦ ਜਾਂ ਸ਼ਾਨਦਾਰ ਸੰਸਾਰ ਵਿੱਚ ਪੁਨਰ ਜਨਮ ਆਦਿ ਸਰਬ ਉੱਚ ਨਿਸ਼ਾਨਾ ਹੁੰਦਾ ਹੈ। ਸਵਰਗ ਦੀ ਇਸ ਮ੍ਰਿਗ ਤ੍ਰਿਸ਼ਨਾ ਨੇ ਸੱਚ ਦੇ ਬਹੁਤ ਸਾਰੇ ਖੋਜੀ ਕਾਫਲਿਆਂ ਨੂੰ ਧਰਮ ਦੇ ਰੇਗਿਸਤਾਨ ਵਿੱਚ ਮੌਤ ਅਤੇ ਬਿਬਤਾ ਦੇ ਹਵਾਲੇ ਕੀਤਾ ਹੈ। ਸਵਰਗ ਦੀ ਇਸ ਵਿਸ਼ਵ ਵਿਆਪੀ ਧਾਰਨਾ ਨੇ ਸੱਚੇ ਸਦਾਚਾਰ ਤੇ ਨਿਰੰਤਰ ਵਿਕਾਸ ਨੂੰ ਕਾਫੀ ਅਸੰਭਵ ਬਣਾਇਆ। ਆਧੁਨਿਕ ਮਨੁੱਖ ਨੂੰ ਸਵਰਗ ਦੇ ਸੁਪਨੇ ਲੈਣੇ ਛੱਡਣੇ ਚਾਹੀਦੇ ਹਨ। ਵਿਗਿਆਨਿਕ ਨੈਤਿਕਤਾ, ਧਾਰਮਿਕ ਤੇ ਅਭੌਤਿਕ ਨੈਤਿਕਤਾ ਨਾਲੋਂ ਬਿਲਕੁਲ ਵੱਖਰੀ ਹੈ। ਇਸ ਦਾ ਰੱਬ, ਰੂਹ, ਮੋਕਸ਼, ਨਿਰਵਾਣ ਜਾਂ ਮੁਕਤੀ ਨਾਲ ਕੋਈ ਸਬੰਧ ਨਹੀਂ। ਇਸ ਦਾ ਸਬੰਧ ਤਾਂ ਇਸ ਧਰਤੀ ਉੱਪਰ ਸਾਡੇ ਜੀਵਨ ਨਾਲ ਹੈ। ਇਸ ਦਾ ਉਦੇਸ਼ ਮਨੁੱਖੀ ਸ਼ਖਸ਼ੀਅਤ ਦਾ ਚਾਰੇ ਪੱਖਾਂ ਤੋਂ ਪੂਰਨ ਅਤੇ ਸੰਤੁਲਿਤ ਵਿਕਾਸ ਹੈ। ਸਰੀਰਕ, ਮਾਨਸਿਕ, ਸੁਹਜਾਤਮਕ ਤੇ ਸਦਾਚਾਰ। ਇਸ ਦੇ ਕੁਝ ਬਹੁਮੁੱਲੇ ਸਿਧਾਂਤ ਇਹ ਹਨ : ਪੂਰਨ ਸਮਾਜ ਵਿੱਚ ਪੂਰਨ ਮਨੁੱਖ, ਭਰਪੂਰ ਵਿਕਾਸ, ਸੁਤੰਤਰ ਕਾਰਜ ਅਤੇ ਖੁਸ਼ੀ ਸੱਚਾਈ, ਨੇਕੀ, ਸੁੰਦਰਤਾ ਅਤੇ ਸਿਹਤ। ਜਪਾਨੀ ਕਵੀ ਉੱਮੀ ਕੂਕਰਾ ਦੇ ਇਹ ਸ਼ਬਦ ਵਿਚਾਰਨਯੋਗ ਹਨ।

*'ਖੂਬਸੂਰਤ ਸਵਰਗ ਦੇ ਸਾਰੇ ਰਸਤੇ ਦੂਰ ਹਨ।*
*ਪਰਤੋ, ਤੁਸੀਂ ਪਰਤੋ, ਨੇੜਲੀਆਂ ਚੀਜ਼ਾਂ ਵੱਲ*
*ਪਰਤੋ ਆਪਣੇ ਮੁਢਲੇ ਘਰਾਂ ਵੱਲ*
*ਮੇਰੇ ਮਿੱਤਰਾ*
*ਇੱਥੇ ਹੀ ਕਰੋ ਆਪਣਾ ਫਰਜ਼ ਪੂਰਾ।'*

➢ ਹਮੇਸ਼ਾਂ ਜਦੋਂ ਚੀਜ਼ ਚੰਗੀ ਹੋਵੇ ਤਾਂ ਚੰਗੀ ਕਹੋ, ਮਾੜੀ ਹੋਵੇ ਤਾਂ ਮਾੜੀ ਕਹੋ।
➢ ਇੱਕ ਵਾਰੀ ਜੇ ਤੁਸੀਂ ਕੁਝ ਸਲਾਹ ਦੇ ਚੁੱਕੇ ਹੋ ਤਾਂ ਉਸਦੇ ਮੁੜਕੇ ਪੜਛੇ ਨਾ ਲਾਹੋ ਤੇ ਜੇ ਇੱਕ ਵਾਰੀ ਨਿੰਦ ਚੁੱਕੇ ਹੋ ਤਾਂ ਅਗਲੀ ਵਾਰੀ ਸਿਫਤਾਂ ਨਾ ਕਰੋ।
➢ ਰਾਈ ਦਾ ਪਹਾੜ ਨਾ ਬਣਾਉ ਤੇ ਇਸ ਤੋਂ ਵੱਡੀ ਗੱਲ ਪਹਾੜ ਦੀ ਰਾਈ ਨਾ ਬਣਾਉ।
➢ ਅਸਪਸ਼ਟ ਵਿਚਾਰਾਂ ਨੂੰ ਕਦੀ ਲਫਜ਼ਾਂ ਦਾ ਜਾਮਾ ਨਾ ਪੁਆਉ। *(ਮੇਰਾ ਦਾਗਿਸਤਾਨ 'ਚੋਂ)*

ਮਿੰਨੀ ਕਹਾਣੀ

## ਗਤੀ

ਅਜੀਤ ਆਪਣੇ ਮਾਪਿਆਂ ਦਾ ਇਕਲੌਤਾ ਪੁੱਤਰ ਸੀ। ਪਿਤਾ ਦੀ ਮੌਤ ਤੋਂ ਬਾਅਦ ਮਾਂ ਉਸ ਦੀਆਂ ਭੈਣਾਂ ਕੋਲ ਰਹੀ। ਮਾਂ ਚਾਹੁੰਦੀ ਹੋਈ ਵੀ ਪੁੱਤ ਦੇ ਘਰ ਦਾ ਸੁਖ ਨਹੀਂ ਮਾਣ ਸਕੀ। ਅਜੀਤ ਘਰੋਂ ਸਰਦਾ-ਪੁਜਦਾ ਸੀ ਪਰ ਮਾਂ ਲਈ 'ਗਰੀਬ'। ਮਾਂ ਇੱਕ ਦਿਨ ਸਦੀਵੀ ਵਿਛੋੜਾ ਦੇ ਗਈ। ਅਜੀਤ ਨੇ ਸਾਰੀਆਂ ਰਸਮਾਂ ਪੂਰੀਆਂ ਕੀਤੀਆਂ ਤੇ ਭੈਣਾਂ ਨੂੰ ਲੈ ਕੇ ਕੀਰਤਪੁਰ ਸਾਹਿਬ ਮਾਂ ਦੇ 'ਫੁੱਲ' ਪਾਉਣ ਲਈ ਵੀ ਗਿਆ ਪਰ ਮਾਂ ਦੀ 'ਗਤੀ' ਨਹੀਂ ਸੀ ਹੋਈ।

**ਮਜ਼ਾਹੀਆ ਟੱਪੇ**

### ਤਵੀਤ

ਦਿੱਤਾ ਲਿਖ ਕੇ ਤਵੀਤ ਬਾਬੇ ਬੀਬੀ ਨੂੰ,
ਸਿਆਹੀ ਵਿੱਚ 'ਫੀਮ ਸਿੱਟੀ ਸੀ, ਸਿੱਟੀ ਸੀ!
ਊਰੀ ਵਾਂਗੂੰ ਫਿਰੇ ਘੁਕਦੀ, ਦੇਹ ਮਿੱਟੀ ਸੀ।

### ਰੱਬ ਦੇ ਏਜੰਟ

ਬਾਬਾ ਲੋਕਾਂ ਨੂੰ ਭਬੂਤੀਆਂ ਵੰਡਦਾ,
ਹਮ ਹੈਂ ਏਜੰਟ ਰੱਬ ਕੇ, ਰੱਬ ਕੇ!
ਖੁਦ ਜੁੜਿਆ ਵੈਂਟੀਲੇਟਰੀਂ ਮਾਰੇ ਹਵ੍ਹਕੇ।

### ਭਾਣਾ

ਮੁੰਡਾ ਬਾਈਕ ਤੇ ਹਵਾ ਨੂੰ ਗੰਢਾਂ ਦੇਵੇ,
ਹੈਲਮਟ ਬਿਨ੍ਹ ਪੱਗ ਤੋਂ, ਪੱਗ ਤੋਂ!
ਭੋਗ ਪਿਆ, ਭਾਣਾ ਮੰਨਿਆਂ, ਮਾਫੀ ਰੱਬ ਤੋਂ।

### ਤੰਬੀਆਂ

ਦੇਖੋ ਸਾਧਾਂ ਵੀ ਦਿੱਲੀ ਨੂੰ ਸੇਧ ਕਰ ਲੀ,
ਲੀਡਰਾਂ ਦੀ ਦੇਖ਼ ਝੰਡੀਆਂ, ਝੰਡੀਆਂ!
ਪੈਣ ਲੱਗੀਆਂ, ਚੋਲੇ ਸੁੱਟ ਕੇ ਪਾ ਲੀ ਤੰਬੀਆਂ।

### ਕੁੱਲ ਤਾਰੂ

ਕੁੱਲ ਆਪਣੀ ਭਗੌੜਾ ਹੋ ਸਾਂਭਣੋ,
ਲੋਕਾਂ ਦੀਆਂ ਕੁੱਲਾਂ ਤਾਰ ਦਾ, ਤਾਰ ਦਾ!
ਲੰਮਾ ਚੋਲਾ ਅਸਵਾਰ ਵੀ, ਲੰਮੀ ਕਾਰ ਦਾ



**ਸੇਵਕ ਸਿੰਘ ਸ਼ਮੀਰੀਆ**
95922-47703

# ਧਰਮ ਅਤੇ ਕਾਨੂੰਨ



ਅਵਤਾਰ ਗੋਂਦਾਰਾ

***'ਧਾਰਮਿਕ ਅਕੀਦਿਆਂ ਦੀ ਸੰਜਮਮਈ ਭਾਸ਼ਾ ਵਿੱਚ ਕੀਤੀ ਗਈ ਤਰਕਸ਼ੀਲ ਆਲਚੋਨਾ ਜੁਰਮ ਨਹੀਂ ਬਣਦੀ।'***

ਧਰਮ ਬਾਰੇ ਰੋਮਨ ਸ਼ਾਸਕ ਬੜੇ ਨੱਕਚੜ੍ਹ ਸਨ, ਫਿਰ ਵੀ ਉਹਨਾਂ ਨੇ ਆਪਣੇ ਅਧੀਨ ਕੀਤੇ ਲੋਕਾਂ ਦੇ ਧਰਮਾਂ ਦਾ ਸਤਿਕਾਰ ਕੀਤਾ। ਇਸ ਅਸੂਲ ਨੂੰ ਬਾਅਦ ਵਿੱਚ, ਬਾਕੀ ਸ਼ਾਸ਼ਕਾਂ ਨੇ ਵੀ ਲਾਗੂ ਕੀਤਾ, ਜੋ ਧਾਰਮਿਕ ਨਿਰਪੱਖਤਾ ਦੇ ਹਾਮੀ ਸਨ ਅਤੇ ਚਾਹੁੰਦੇ ਸਨ ਕਿ ਵਿਰੋਧੀ ਧਰਮਾਂ ਦੇ ਪੈਰੋਕਾਰ, ਆਪਸੀ ਦੁਸ਼ਮਣੀ ਕੱਢਣ ਲਈ, ਦੂਜੇ ਧਰਮਾਂ ਦੇ ਵਿਸ਼ਵਾਸ਼ਾਂ ਨੂੰ ਨਿਸ਼ਾਨਾ ਨਾ ਬਣਾਉਣ। ਇਸੇ ਮਨੋਰਥ ਨੂੰ ਸਾਹਮਣੇ ਰੱਖਦਿਆਂ ਭਾਰਤੀ ਦੰਡਾਵਲੀ ਵਿੱਚ ਕੁਝ ਧਾਰਾਵਾਂ ਸ਼ਾਮਿਲ ਕੀਤੀਆਂ ਗਈਆਂ ਹਨ, ਜਿੰਨ੍ਹਾਂ ਬਾਰੇ ਜਾਨਣਾ ਜਰੂਰੀ ਹੈ। ਅੰਧ ਵਿਸ਼ਵਾਸ ਅਤੇ ਵਹਿਮਾਂ ਭਰਮਾਂ ਖਿਲਾਫ਼ ਲੜਾਈ ਅੰਤਮ ਤੌਰ 'ਤੇ ਵਿਚਾਰਵਾਦੀ ਅਤੇ ਅਧਿਆਤਮਵਾਦੀ ਵਿਚਾਰਧਾਰਾ ਵਾਲੇ ਪ੍ਰਬੰਧ ਖਿਲਾਫ਼ ਲੜਾਈ ਨਾਲ ਜਾ ਜੁੜਦੀ ਹੈ। ਜਿਸ ਵਿੱਚ ਧਾਰਮਿਕ ਆਸਥਾ, ਵਿਸ਼ਵਾਸ਼ ਅਤੇ ਭਾਵਨਾਵਾਂ ਮਲੋਮੱਲੀ ਆ ਰਲਦੀਆਂ ਹਨ। ਭਾਵੇਂ ਭਾਰਤੀ ਸੰਵਿਧਾਨ ਦੇ ਚੈਪਟਰ 4 ਏ ਦੇ ਆਰਟੀਕਲ 51ਏ ਵਿੱਚ ਦਿੱਤੇ ਸੰਵਿਧਾਨਿਕ ਫਰਜਾਂ 'ਚ ਲੋਕਾਂ ਵਿੱਚ ਵਿਗਿਆਨਕ ਨਜ਼ਰੀਆ, ਮਾਨਵਵਾਦ ਅਤੇ ਪੜਤਾਲ ਕਰਨ ਦੀ ਰੁਚੀ ਪੈਦਾ ਕਰਨ ਨੂੰ ਸ਼ਾਮਿਲ ਕੀਤਾ ਗਿਆ ਹੈ, ਪਰ ਫੇਰ ਇਉਂ ਕਰਦਿਆਂ 'ਧਾਰਮਿਕ ਭਾਵਨਾਵਾਂ' ਨੂੰ ਠੇਸ ਲੱਗਣ ਦੇ ਨਾਂ ਤੇ ਵਿਰੋਧੀ ਵਿਚਾਰਾਂ ਜਾਂ ਵਿਗਿਆਨਕ ਵਿਚਾਰਾਂ ਦੇ ਧਾਰਨੀਆਂ ਨੂੰ ਚੁੱਪ ਕਰਾਉਣ ਲਈ ਧਰਮ ਨਾਲ ਸੰਬੰਧਤ ਕਾਨੂੰਨ ਦਾ ਡਰਾਵਾ ਦਿੱਤਾ ਜਾਂਦਾ ਹੈ। ਮੂਲ ਧਾਰਾਵਾਂ ਦਾ ਜ਼ਿਕਰ ਕਰਨ ਤੋਂ ਪਹਿਲਾਂ ਪ੍ਰਸਿੱਧ ਚਿੰਤਕ ਸੋਮਾ ਸਮਲੋਕ ਖਿਲਾਫ਼ "ਆਤਮਾ ਅਤੇ ਪੁਨਰਜਨਮ ਲੇਖ" ਕਾਰਣ ਪਿੱਛੇ ਜਿਹੇ ਹੀ ਦਰਜ ਹੋਏ ਇੱਕ ਫੌਜਦਾਰੀ ਕੇਸ ਦੇ ਦੋਸ਼ਾਂ ਨੂੰ ਖਾਰਜ ਕਰਦਿਆਂ ਦਿੱਲੀ ਦੇ ਐਡੀਸ਼ਨਲ ਚੀਫ਼ ਮੈਟਰੋਪੋਲੀਟਨ ਮੈਜਿਸਟਰੇਟ ਦੀਆਂ ਟਿੱਪਣੀਆਂ ਦੇਣੀਆਂ ਕੁਥਾਂ ਨਹੀਂ ਹੋਣਗੀਆਂ:

ਇਹ ਗੱਲ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਅਜਿਹਾ ਲਿਖਣ ਦੇ ਆਧਾਰ 'ਤੇ ਲੇਖਿਕਾ ਉੱਤੇ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਦੋਸ਼ ਲਾਇਆ ਗਿਆ ਹੈ ਅਤੇ ਉਸ ਨੂੰ ਤਿੰਨ ਵਰ੍ਹੇ ਮੁਕੱਦਮੇ ਦਾ ਸਾਹਮਣਾ ਕਰਨ ਦਾ ਕਸ਼ਟ ਝੱਲਣ ਪਿਆ। ਅਜਿਹਾ ਕਰਨਾ ਆਪਣੇ ਵਿਚਾਰਾਂ ਨੂੰ ਬੇਰੋਕ ਟੋਕ ਬਿਨਾਂ ਭੈਅ ਜਾਂ ਡਰ ਦੇ ਪ੍ਰਗਟ ਕਰਨ ਦੇ ਲੇਖਕ ਦੇ ਮੂਲ ਅਧਿਕਾਰਾਂ ਨੂੰ ਦਬਾਉਣ ਤੋਂ ਜ਼ਰਾ ਵੀ ਘੱਟ ਨਹੀਂ। ਇਹ ਲੇਖ ਸਚਾਈ ਨੂੰ ਖੋਜਣ ਦੀ ਦਿਸ਼ਾ 'ਚ ਇੱਕ ਯਤਨ ਹੈ ਅਤੇ ਅਜਿਹਾ ਨਹੀਂ ਕਿਹਾ ਜਾ ਸਕਦਾ ਕਿ ਇਸ ਲੇਖ ਵਿੱਚ ਜਾਣ ਬੁੱਝ ਕੇ ਹਿੰਦੂ ਧਰਮ ਦੀ ਬੇਇੱਜ਼ਤੀ ਕੀਤੀ ਗਈ ਹੈ। ਹਿੰਦੂ ਧਰਮ ਜਾਂ ਕਾਨੂੰਨ ਵਿੱਚ ਕਿਤੇ ਵੀ ਅਜਿਹਾ ਨਹੀਂ ਲਿਖਿਆ ਗਿਆ ਕਿ ਹਿੰਦੂਆਂ ਨੂੰ ਆਤਮਾ ਅਤੇ ਪੁਨਰਜਨਮ ਦੇ ਸਿਧਾਂਤ ਵਿੱਚ ਵਿਸ਼ਵਾਸ ਕਰਨਾ ਲਾਜ਼ਮੀ ਹੈ। ਭਾਰਤ ਧਰਮ ਨਿਰਪੱਖ ਹੈ। ਜਿੱਥੇ ਹਰ ਨਾਗਰਿਕ ਨੂੰ ਕਿਸੇ ਵੀ ਧਰਮ ਨੂੰ ਮੰਨਣ ਦੀ ਅਜ਼ਾਦੀ ਹੈ। ਕਿਸੇ ਵੀ ਧਾਰਮਿਕ ਮਾਮਲੇ ਤੇ ਉਹ ਆਪਣੇ ਵਿਚਾਰ ਪ੍ਰਗਟ ਕਰ ਸਕਦਾ ਹੈ। ਇਸਾਈ, ਮੁਸਲਮਾਨ, ਬੁੱਧ ਅਤੇ ਦੂਜੇ ਬਹੁਤ ਸਾਰੇ ਧਾਰਮਿਕ ਮੱਤ ਅਜਿਹੇ ਹਨ, ਜੋ ਆਤਮਾ ਦੇ ਵਜੂਦ ਅਤੇ ਪੁਨਰਜਨਮ ਦੇ ਸਿਧਾਂਤ ਵਿੱਚ ਵਿਸ਼ਵਾਸ ਨਹੀਂ ਕਰਦੇ। ਲੇਖਿਕਾ ਨੇ ਜਾਣ ਬੁੱਝ ਕੇ ਕਿਸੇ ਵੀ ਤਰ੍ਹਾਂ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਨਹੀਂ ਭੜਕਾਇਆ ਅਤੇ ਨਾ ਹੀ ਲੇਖ ਲਿਖ ਕੇ ਕੋਈ ਅਪਰਾਧ ਕੀਤਾ ਹੈ। ਉਸ ਅਨੁਸਾਰ ਆਤਮਾ ਦਾ ਕੋਈ ਵਜੂਦ ਨਹੀਂ ਹੈ ਅਤੇ ਨਾ ਹੀ ਕੋਈ ਪੁਨਰ ਜਨਮ ਹੈ। ਇਸ ਮੱਤ ਦੇ ਪੱਖ 'ਚ ਠੋਸ ਦਲੀਲਾਂ ਦਿੱਤੀਆਂ ਹਨ। ਉਸ ਨੇ ਠੀਕ ਕਿਹਾ ਹੈ ਕਿ ਸੱਚ ਕਿਸੇ ਦੀ ਨਿੱਜੀ ਜਾਇਦਾਦ ਨਹੀਂ ਅਤੇ ਸਾਨੂੰ ਇਯ ਦਾ ਪ੍ਰਚਾਰ ਹਿੰਦੂਆਂ ਦੇ ਨਾਂ ਤੇ ਨਹੀਂ ਕਰਨਾ ਚਾਹੀਦਾ। ਸੱਚ ਈਸਾ ਦੀ ਜਾਇਦਾਦ ਨਹੀਂ। ਸੱਚ ਬੁੱਧ ਦੀ ਜਾਇਦਾਦ ਵੀ ਨਹੀਂ ਅਤੇ ਨਾ ਹੀ ਬੁੱਧ ਦੇ ਨਾਂ 'ਤੇ ਉਸ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਇਹ ਨਾ ਤਾਂ ਮੁਹੰਮਦ ਦੀ ਜਾਇਦਾਦ ਹੈ ਨਾ ਕ੍ਰਿਸ਼ਨ ਦੀ ਸੱਚ ਸਭ ਦੀ ਜਾਇਦਾਦ ਹੈ।

***ਕਾਨੂੰਨ ਦੀ ਕਿਸੇ ਕਿਤਾਬ ਵਿੱਚ ਧਰਮ ਨੂੰ ਪਰਿਭਾਸ਼ਿਤ ਨਹੀ ਕੀਤਾ ਗਿਆ ਪਰ ਸੁਪਰੀਮ ਕੋਰਟ ਨੇ ਸੰਵਿਧਾਨ ਦੇ ਧਾਰਮਿਕ ਆਜ਼ਾਦੀ ਨਾਲ ਸੰਬੰਧਤ ਆਰਟੀਕਲ 25 ਤੋਂ 28 ਦੀ ਰੌਸ਼ਨੀ 'ਚ ਕਿਹਾ ਹੈ ਕਿ ਮਨੁੱਖ ਦੇ ਵਿਵਹਾਰ ਨੂੰ ਨਿਰਧਾਰਤ ਕਰਨ ਵਾਲੇ ਈਸ਼ਵਰਵਾਦੀ ਸਿਧਾਂਤ, ਇਖਲਾਕੀ ਜਾਂ ਨੈਤਿਕ ਅਸੂਲ ਹੀ ਧਰਮ ਨੂੰ ਪਰਿਭਾਸ਼ਤ ਕਰਦੇ ਹਨ ਜਿਸ 'ਚ ਪਾਠ-ਪੂਜਾ ਤੇ ਕਰਮ-ਕਾਂਡ ਸ਼ਾਮਿਲ ਹਨ। ਇਸ ਦੇ ਨਾਲ ਹੀ ਆਰਟੀਕਲ 19 ਹਰ ਕਿਸਮ ਦੇ ਵਿਚਾਰਾਂ ਦੀ ਆਜ਼ਾਦੀ ਦੀ ਗਰੰਟੀ ਵੀ ਦਿੰਦਾ ਹੈ।***

**ਧਰਮ ਨਾਲ ਦੋਸ਼ਾਂ ਦੀਆਂ ਕੁਝ ਸੰਬੰਧਤ ਧਾਰਾਵਾਂ:** ਧਾਰਾ 153-ਏ ਆਈ.ਪੀ.ਸੀ ਤਹਿਤ ਧਰਮ, ਕੌਮ, ਜਨਮ ਅਸਥਾਨ, ਰਿਹਾਇਸ਼, ਭਾਸ਼ਾ ਆਦਿ ਦੇ ਆਧਾਰ 'ਤੇ ਵੱਖ-ਵੱਖ ਵਰਗਾਂ ਦੇ ਆਪਸੀ ਭਾਈਚਾਰੇ ਨੂੰ ਖਰਾਬ ਕਰਦਿਆਂ ਉਹਨਾਂ ਵਿੱਚ ਦੁਸ਼ਮਣੀ ਪੈਦਾ ਕਰਨਾ ਜੁਰਮ ਬਣਦਾ ਹੈ। ਸਜਾ 3 ਸਾਲ ਅਤੇ ਜੁਰਮਾਨਾ ਵੀ। ਨਾ ਕਾਬਲੇ ਜਮਾਨਤ ਇਸ ਜੁਰਮ ਦੀ ਤਰਕਸ਼ੀਲ ਕਾਰਕੁੰਨਾਂ ਲਈ ਕੋਈ ਵਿਸ਼ੇਸ਼ ਅਹਿਮੀਅਤ ਨਹੀਂ ਕਿਉਂਕਿ ਸਾਡਾ ਮਨਸ਼ਾ ਤਾਂ ਧਰਮ ਦੇ ਆਧਾਰ 'ਤੇ ਫੈਲੀ ਹੋਈ ਆਪਸੀ ਦੁਸ਼ਮਣੀ ਨੂੰ ਖਤਮ ਕਰਨਾ ਹੈ।

ਧਾਰਾ 295 ਆਈ.ਪੀ.ਸੀ ਤਹਿਤ ਕਿਸੇ ਵੀ ਵਰਗ ਦੇ ਪੂਜਾ ਅਸਥਾਨਾਂ ਨੂੰ ਨੁਕਸਾਨ ਪਹੁੰਚਾਉਣਾ, ਢਾਹੁਣਾ ਜਾਂ ਗੰਦਾ ਕਰਨਾ ਆਉਂਦਾ ਹੈ। ਦੋਸ਼ ਸਿੱਧ ਹੋਣ 'ਤੇ ਦੋ ਸਾਲ ਦੀ ਕੈਦ ਤੇ ਜੁਮਰਾਨਾ ਹੋ ਸਕਦਾ ਹੈ। ਪੂਜਾ ਅਸਥਾਨ ਦੀ ਪਰਿਭਾਸ਼ਾ 'ਚ ਮੜ੍ਹੀਆਂ, ਸ਼ਮਸ਼ਾਨਘਾਟ, ਗੁਰਦੁਆਰੇ, ਮੰਦਰ ਅਤੇ ਮਸਜਿਦਾਂ ਆ ਜਾਂਦੀਆਂ ਹਨ। ਲੋਕਾਂ ਦੇ ਕਿਸੇ ਵੀ ਵਰਗ (ਬੇਸ਼ੱਕ ਦੋ ਬੰਦੇ ਹੋਣ) ਵੱਲੋਂ ਕਿਸੇ ਵੀ ਸ਼ਕਤੀ ਜਾਂ ਪੂਜਨੀਕ ਵਸਤੂ ਦੀ ਪੂਜਾ ਲਈ ਰਾਖਵੇਂ ਰੱਖੇ ਥਾਂ ਪਵਿੱਤਰ ਅਸਥਾਨ ਅਖਵਾਉਂਦੇ ਹਨ। ਇਸ ਦੋਸ਼ ਦੇ ਆਧਾਰ 'ਤੇ ਪੁਲਿਸ ਦਖਲ ਦੇ ਸਕਦੀ ਹੈ ਅਤੇ ਇਹ ਨਾਕਾਬਲੇ ਜਮਾਨਤ ਹੈ।

ਧਾਰਾ 295-ਏ ਆਈ.ਪੀ.ਸੀ ਤਹਿਤ ਜੇ ਕੋਈ ਬੰਦਾ ਜਾਣ ਬੁੱਝ ਕੇ ਅਤੇ ਮਾੜੇ ਮਨੋਰਥ ਨਾਲ ਬੋਲ ਕੇ, ਲਿਖ ਕੇ ਸੰਕੇਤ ਨਾਲ ਜਾਂ ਪਰਤੱਖ ਚਿਤਰਣ ਰਾਹੀਂ ਕਿਸੇ ਧਰਮ ਜਾਂ ਧਾਰਮਿਕ ਵਿਸਵਾਸ਼ਾਂ ਦਾ ਅਪਮਾਨ ਕਰਕੇ ਸੰਬੰਧਤ ਫਿਰਕੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਂਦਾ ਹੈ ਜਾਂ ਪਹੁੰਚਾਉਣ ਦੀ ਕੋਸ਼ਿਸ਼ ਕਰਦਾ ਹੈ ਤਾਂ ਉਹ ਦੋਸ਼ਾਂ ਦਾ ਭਾਗੀ ਹੈ ਤੇ ਉਸ ਨੂੰ ਤਿੰਨ ਸਾਲ ਕੈਦ ਅਤੇ ਜੁਰਮਾਨਾ ਹੋ ਸਕਦਾ ਹੈ। ਇਹ ਦੋਸ਼ ਵੀ ਨਾ ਕਾਬਲੇ ਜਮਾਨਤ ਹੈ। ਸਰਕਾਰ ਇਸ ਦੋਸ਼ ਅਧੀਨ ਫੜੀ ਹੋਈ ਕੋਈ ਵੀ ਪ੍ਰਕਾਸ਼ਤ ਸਮੱਗਰੀ ਦੀ ਧਾਰਾ 95 ਸੀ.ਆਰ.ਪੀ.ਸੀ ਤਹਿਤ ਜ਼ਬਤ ਕਰ ਸਕਦੀ ਹੈ।

ਅਦਾਲਤੀ ਸੁਣਵਾਈ ਤੋਂ ਪਹਿਲਾਂ ਰਾਜ ਜਾਂ ਕੇਂਦਰੀ ਸਰਕਾਰ ਦੀ ਮਨਜ਼ੂਰੀ ਲੈਣੀ ਜਰੂਰੀ ਹੈ। ਭਾਵ ਪਰਚਾ ਦਰਜ ਹੋਣ ਤੋਂ ਬਾਅਦ ਇਹ ਸਰਕਾਰ ਦੀ ਮਰਜੀ ਹੈ ਕਿ ਦੋਸ਼ੀ ਖਿਲਾਫ਼ ਮੁਕੱਦਮਾ ਚੱਲਣ ਦੇਣਾ ਹੈ ਜਾਂ ਨਹੀਂ। ਇਸ ਧਾਰਾ 'ਚ ਬਾਅਦ ਵਿੱਚ ਆਈ.ਪੀ.ਸੀ ਕਿਉਂ ਸ਼ਾਮਿਲ ਕੀਤਾ ਗਿਆ?

ਪਿਛਲੀ ਸਦੀ ਦੇ ਤੀਜੇ ਦਹਾਕੇ 'ਚ ਰਾਜਪਾਲ ਨਾਂ ਦੇ ਇੱਕ ਵਿਅਕਤੀ ਨੇ 'ਰੰਗੀਲਾ ਰਸੂਲ' ਨਾਮੀ ਇੱਕ ਪੈਂਫਲਿਟ ਛਾਪਿਆ ਜਿਸ ਵਿੱਚ ਪੈਗੰਬਰ ਮੁਹੰਮਦ ਦੀ ਬੇਲਗਾਮ ਕਾਮੁਕਤਾ ਦਾ ਜ਼ਿਕਰ ਕੀਤਾ ਗਿਆ ਸੀ। ਉਸ ਨੂੰ ਧਾਰਾ 153 ਏ ਅਧੀਨ ਹੇਠਲੀ ਅਦਾਲਤ ਨੇ ਦੋਸ਼ੀ ਮੰਨ ਕੇ ਸਜਾ ਦੇ ਦਿੱਤੀ। ਪਰ ਇਸ ਫੈਸਲੇ ਵਿਰੁੱਧ ਹੋਈ ਅਪੀਲ ਵਿੱਚ ਲਾਹੌਰ ਹਾਈਕੋਰਟ ਨੇ ਇਹ ਸਜਾ ਰੱਦ ਕਰ ਦਿੱਤੀ। ਹਾਈਕੋਰਟ ਨੇ ਦਲੀਲ ਦਿੱਤੀ ਕਿ ਕਿਸੇ ਧਰਮ ਦੇ ਬਾਨੀ ਦੇ ਨਿੱਜੀ ਕਿਰਦਾਰ ਉੱਪਰ ਹਮਲਾ ਕਰਨ ਦੀ ਕਾਰਵਾਈ ਨੂੰ ਵੱਖ-ਵੱਖ ਜਮਾਤਾਂ ਵਿਚਕਾਰ ਦੁਸ਼ਮਣੀ ਪੈਦਾ ਕਰਨ ਦੀ ਕਾਰਵਾਈ ਨਾਲ ਨਹੀਂ ਮੇਲਿਆ ਜਾ ਸਕਦਾ। ਇਸ

*ਇਹ ਗੱਲ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਅਜਿਹਾ ਲਿਖਣ ਦੇ ਆਧਾਰ 'ਤੇ ਲੇਖਕਾਂ ਉੱਤੇ ਹਿੰਦੂਆਂ ਦੀ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਦੋਸ਼ ਲਾਇਆ ਗਿਆ ਹੈ ਅਤੇ ਉਸ ਨੂੰ ਤਿੰਨ ਵਰ੍ਹੇ ਮੁਕੱਦਮੇ ਦਾ ਸਾਹਮਣਾ ਕਰਨ ਦਾ ਕਸ਼ਟ ਝੱਲਣ ਪਿਆ। ਅਜਿਹਾ ਕਰਨਾ ਆਪਣੇ ਵਿਚਾਰਾਂ ਨੂੰ ਬੇਰੋਕ ਟੋਕ ਬਿਨਾਂ ਭੈਅ ਜਾਂ ਡਰ ਦੇ ਪ੍ਰਗਟ ਕਰਨ ਦੇ ਲੇਖਕ ਦੇ ਮੂਲ ਅਧਿਕਾਰਾਂ ਨੂੰ ਦਬਾਉਣ ਤੋਂ ਜ਼ਰਾ ਵੀ ਘੱਟ ਨਹੀਂ। ਇਹ ਲੇਖ ਸੱਚਾਈ ਨੂੰ ਖੋਜਣ ਦੀ ਦਿਸ਼ਾ 'ਚ ਇੱਕ ਯਤਨ ਹੈ ਅਤੇ ਅਜਿਹਾ ਨਹੀਂ ਕਿਹਾ ਜਾ ਸਕਦਾ ਕਿ ਇਸ ਲੇਖ ਵਿੱਚ ਜਾਣ ਬੁੱਝ ਕੇ ਹਿੰਦੂ ਧਰਮ ਦੀ ਬੇਇੱਜ਼ਤੀ ਕੀਤੀ ਗਈ ਹੈ। ਹਿੰਦੂ ਧਰਮ ਜਾਂ ਕਾਨੂੰਨ ਵਿੱਚ ਕਿਤੇ ਵੀ ਅਜਿਹਾ ਨਹੀਂ ਲਿਖਿਆ ਗਿਆ ਕਿ ਹਿੰਦੂਆਂ ਨੂੰ ਆਤਮਾ ਅਤੇ ਪੁਨਰਜਨਮ ਦੇ ਸਿਧਾਂਤ ਵਿੱਚ ਵਿਸ਼ਵਾਸ ਕਰਨਾ ਲਾਜ਼ਮੀ ਹੈ। ਭਾਰਤ ਧਰਮ ਨਿਰਪੱਖ ਹੈ। ਜਿੱਥੇ ਹਰ ਨਾਗਰਿਕ ਨੂੰ ਕਿਸੇ ਵੀ ਧਰਮ ਨੂੰ ਮੰਨਣ ਦੀ ਆਜ਼ਾਦੀ ਹੈ। ਕਿਸੇ ਵੀ ਧਾਰਮਿਕ ਮਾਮਲੇ ਤੇ ਉਹ ਆਪਣੇ ਵਿਚਾਰ ਪ੍ਰਗਟ ਕਰ ਸਕਦਾ ਹੈ। ਇਸਾਈ, ਮੁਸਲਮਾਨ, ਬੁੱਧ ਅਤੇ ਦੂਜੇ ਬਹੁਤ ਸਾਰੇ ਧਾਰਮਿਕ ਮੱਤ ਅਜਿਹੇ ਹਨ, ਜੋ ਆਤਮਾ ਦੇ ਵਜੂਦ ਅਤੇ ਪੁਨਰਜਨਮ ਦੇ ਸਿਧਾਂਤ ਵਿੱਚ ਵਿਸ਼ਵਾਸ ਨਹੀਂ ਕਰਦੇ। ਲੇਖਿਕਾ ਨੇ ਜਾਣ ਬੁੱਝ ਕੇ ਕਿਸੇ ਵੀ ਤਰ੍ਹਾਂ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਨਹੀਂ ਭੜਕਾਇਆ ਅਤੇ ਨਾ ਹੀ ਲੇਖ ਲਿਖ ਕੇ ਕੋਈ ਅਪਰਾਧ ਕੀਤਾ ਹੈ। ਉਸ ਅਨੁਸਾਰ ਆਤਮਾ ਦਾ ਕੋਈ ਵਜੂਦ ਨਹੀਂ ਹੈ ਅਤੇ ਨਾ ਹੀ ਕੋਈ ਪੁਨਰ ਜਨਮ ਹੈ। ਇਸ ਮੱਤ ਦੇ ਪੱਖ 'ਚ ਠੋਸ ਦਲੀਲਾਂ ਦਿੱਤੀਆਂ ਹਨ। ਉਸ ਨੇ ਠੀਕ ਕਿਹਾ ਹੈ ਕਿ ਸੱਚ ਕਿਸੇ ਦੀ ਨਿੱਜੀ ਜਾਇਦਾਦ ਨਹੀਂ ਅਤੇ ਸਾਨੂੰ ਇਸ ਦਾ ਪ੍ਰਚਾਰ ਹਿੰਦੂਆਂ ਦੇ ਨਾਂ ਤੇ ਨਹੀਂ ਕਰਨਾ ਚਾਹੀਦਾ। ਸੱਚ ਈਸਾ ਦੀ ਜਾਇਦਾਦ ਨਹੀਂ। ਸੱਚ ਬੁੱਧ ਦੀ ਜਾਇਦਾਦ ਵੀ ਨਹੀਂ ਅਤੇ ਨਾ ਹੀ ਬੁੱਧ ਦੇ ਨਾਂ 'ਤੇ ਉਸ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਇਹ ਨਾ ਤਾਂ ਮੁਹੰਮਦ ਦੀ ਜਾਇਦਾਦ ਹੈ ਨਾ ਕ੍ਰਿਸ਼ਨ ਦੀ, ਸੱਚ ਸਭ ਦੀ ਜਾਇਦਾਦ ਹੈ।*

*...ਅਦਾਲਤੀ ਟਿੱਪਣੀ*

ਫੈਸਲੇ ਖਿਲਾਫ਼ ਮੁਸਲਮਾਨਾਂ ਨੇ ਹਿੰਸਕ ਮੁਜਾਹਰੇ ਕੀਤੇ ਤੇ ਕਾਨੂੰਨ ਵਿੱਚ ਸੋਧ ਕਰਨ ਦੀ ਮੰਗ ਕੀਤੀ।

ਸਿੱਟੇ ਵਜੋਂ ਕਾਨੂੰਨ ਵਿੱਚ ਸੋਧ ਕਰਕੇ ਇਸ ਧਾਰਾ ਨੂੰ ਸੰਨ 1927 ਵਿੱਚ ਸ਼ਾਮਿਲ ਕੀਤਾ ਗਿਆ। ਇਸ ਦਾ ਮਨਸ਼ਾ ਵੱਖ-ਵੱਖ ਧਰਮਾਂ ਦੀ ਪਾਲਣਾ ਕਰਨ ਜਾਂ ਕਿਸੇ ਮੱਤ ਦੇ ਪੈਰੋਕਾਰ ਵਿਅਕਤੀਆਂ ਦੀ ਧਾਰਮਿਕ ਸੰਵੇਦਨਸ਼ੀਲਤਾ ਦਾ ਸਤਿਕਾਰ ਕਰਨਾ ਸੀ।

ਕਿਸੇ ਧਰਮ ਦੀ ਹਰ ਕਿਸਮ ਦੀ ਆਲੋਚਨਾ ਜਾਂ ਆਲੋਚਨਾਤਮਕ ਟਿੱਪਣੀ ਸਜ਼ਾ, ਦੀ ਭਾਗੀ ਨਹੀਂ ਬਣਦੀ। ਸਿਰਫ਼ ਉਹੀ ਆਲੋਚਨਾ ਜਾਂ ਟਿੱਪਣੀ ਜੁਰਮ ਬਣਦੀ ਹੈ ਜੋ 'ਜਾਣ ਬੁੱਝ ਕੇ' ਅਤੇ 'ਮੰਦ ਭਾਵਨਾ' ਨਾਲ ਕਿਸੇ ਵਰਗ ਦੀਆਂ ਧਾਰਮਿਕ ਭਾਵਨਾਵਾਂ ਦਾ 'ਘੋਰ ਅਪਮਾਨ' ਕਰਨ ਲਈ ਕੀਤੀ ਹੋਵੇ। ਇਸ ਲਈ ਕਿਸੇ ਤੇ ਦੋਸ਼ ਆਰੋਪਣ ਕਰਨ ਲਈ ਉਪੋਰਕਤ ਤਿੰਨ ਘਟਕਾਂ ਦਾ ਹੋਣਾ ਜਰੂਰੀ ਹੈ। ਕਿਸੇ ਵੀ ਇੱਕ ਦੀ ਗੈਰਹਾਜ਼ਰੀ, ਦੋਸ਼ੀ ਦੇ ਬਰੀ ਹੋਣ ਲਈ ਕਾਫ਼ੀ ਹੈ। ਮੰਦ ਭਾਵਨਾ ਦਾ ਅਰਥ ਹੈ ਅਜਿਹਾ ਜਾਣ ਬੁੱਝ ਕੇ ਕੀਤਾ ਗਿਆ ਗਲਤ ਕੰਮ ਜਿਸ ਦਾ ਕੋਈ ਵਾਜਬ ਅਤੇ ਠੀਕ ਆਧਾਰ ਜਾਂ ਬਹਾਨਾ ਨਾ ਹੋਵੇ ਅਤੇ ਸੰਬੰਧਤ ਟਿੱਪਣੀ ਸਿਰਫ਼ ਅਤੇ ਸਿਰਫ਼ ਘੋਰ ਅਪਮਾਨ ਕਰਨ ਦੇ ਮਨੋਰਥ ਨਾਲ ਕੀਤੀ ਹੋਵੇ। ਇਸ ਲਈ ਜੇ ਭਾਵਨਾ ਅਤੇ ਮਨਸ਼ਾ ਵਾਜਬ, ਸੱਚਾ ਅਤੇ ਲੋਕ ਹਿੱਤ ਦਾ ਹੈ ਤਾਂ ਕਿਸੇ ਧਰਮ ਖਿਲਾਫ਼ ਕੀਤੀ ਕਥਿਤ ਟਿੱਪਣੀ ਜਾਂ ਪ੍ਰਕਾਸ਼ਨ ਕੁਝ ਵਿਅਕਤੀਆਂ ਦੀ ਨਾਰਾਜ਼ਗੀ ਜਾਂ ਨਾਪਸੰਦੀ ਕਾਫ਼ੀ ਨਹੀਂ ਸਗੋਂ ਉਸ ਵਰਗ ਦੇ ਵੱਡੇ ਹਿੱਸੇ ਦੀਆਂ ਧਾਰਮਿਕ ਭਾਵਨਾਵਾਂ ਦਾ ਘੋਰ ਅਪਮਾਨ ਹੋਣਾ ਪਾਇਆ ਜਾਣਾ ਚਾਹੀਦਾ ਹੈ। ਅਜਿਹੇ ਹੀ ਇੱਕ ਮੁੱਦੇ ਨਾਲ ਸਿਝਦਿਆਂ ਅਲਾਹਾਬਾਦ ਹਾਈਕੋਰਟ ਨੇ ਇੱਕ ਫੈਸਲਾ ਕੀਤਾ ਸੀ ਜਿਸ ਵਿੱਚ ਡਾ. ਅੰਬੇਦਕਰ ਦੇ ਲਿਖੇ ਇੱਕ ਲੇਖ ਨੂੰ ਨਿਸ਼ਾਨਾ ਬਣਾਇਆ ਗਿਆ ਸੀ। ਸੰਨ 1971 ਵਿੱਚ ਦਿੱਤੇ ਫੈਸਲੇ ਵਿੱਚ ਕੋਰਟ ਨੇ ਟਿੱਪਣੀ ਕੀਤੀ ਸੀ ਕਿ, 'ਧਾਰਮਿਕ ਅਕੀਦਿਆਂ ਦੀ ਸੰਜਮਮਈ ਭਾਸ਼ਾ ਵਿੱਚ ਕੀਤੀ ਗਈ ਤਰਕਸ਼ੀਲ ਆਲਚੋਨਾ ਜੁਰਮ ਨਹੀਂ ਬਣਦੀ।'

ਅਜਿਹੀਆਂ ਹੋਰ ਵੀ ਕਈ ਧਾਰਾਵਾਂ ਹਨ ਜਿੰਨ੍ਹਾਂ ਦਾ ਸਾਡੀਆਂ ਸਰਗਰਮੀਆਂ ਨਾਲ ਸਿੱਧਾ ਤਅੱਲੁਕ ਨਹੀਂ ਜਿਵੇਂ ਧਾਰਾ 296 ਜੋ ਕਿਸੇ ਵੀ ਧਾਰਮਿਕ ਸਮਾਗਮ ਵਿੱਚ ਖੱਲਲ ਪਾਉਣ ਨਾਲ ਸੰਬੰਧਤ ਹੈ। ਜਿਵੇਂ ਕਿਸੇ ਧਾਰਮਿਕ ਜਲੂਸ ਜਾਂ ਪਾਠ ਪੂਜਾ ਵਿੱਚ ਜਾਣ ਬੁੱਝ ਕੇ ਵਿਘਨ ਪਾਉਣਾ। ਇਸੇ ਹੀ ਤਰਾਂ ਧਾਰਾ 297 ਤਹਿਤ ਕਬਰਾਂ ਜਾਂ ਸ਼ਮਸ਼ਾਨਘਾਟ ਵਿੱਚ ਅਣਅਧਿਕਾਰਤ ਤੌਰ 'ਤੇ ਜਾਣਾ ਅਤੇ ਸਸਕਾਰ ਆਦਿ ਦੀਆਂ ਰਸਮਾਂ 'ਚ ਵਿਘਨ ਪਾਉਣਾ ਵੀ ਜੁਰਮ ਗਿਣਿਆ ਗਿਆ ਹੈ। ਕਿਸੇ ਤਾਂਤਰਿਕ ਦੁਆਰਾ ਮੁਰਦਾ ਸਰੀਰਾਂ ਨਾਲ ਛੇੜਛਾੜ ਕਰਨੀ ਵੀ ਇਸੇ ਧਾਰਾ ਅਧੀਨ ਆਉਂਦਾ ਹੈ। ਧਾਰਾ 298 ਤਹਿਤ ਅਜਿਹੇ ਬੋਲੇ ਹੋਏ ਸ਼ਬਦ ਅਤੇ ਕੱਢੀਆਂ ਹੋਈਆਂ ਆਵਾਜ਼ਾਂ, ਕੀਤੇ ਹੋਏ ਇਸ਼ਾਰੇ ਜੇ ਵੇਖਣ, ਸੁਣਨ ਵਾਲੇ ਦੀਆਂ ਧਾਰਮਿਕ ਭਾਵਨਾਵਾਂ ਦਾ ਨਿਰਾਦਰ ਕਰਦੇ ਹੋਣ ਵੀ ਜੁਰਮ ਬਣਦਾ ਹੈ। ਇਹਨਾਂ ਸਾਰੇ ਕੇਸਾਂ ਵਿੱਚ ਸਜਾ ਇੱਕ ਸਾਲ ਤੇ ਜੁਰਮਾਨਾ ਹੋ ਸਕਦਾ ਹੈ।

**# 98552 05818**

ਗਜ਼ਲ

## ਸੰਦਲੀ ਪਰਛਾਵੇਂ

**ਪ੍ਰੋ: ਸਾਧੂ ਸਿੰਘ**

ਮਹਿਲ ਮੁਨਾਰੇ ਅੰਬਰਾਂ ਨੂੰ ਹੱਥ ਲਾਉਂਦੇ ਨੇ,
ਮਾਲਕ ਮਟੀਆਂ ਮੂਹਰੇ ਸੀਸ ਨਿਵਾਉਂਦੇ ਨੇ।
ਪੁੰਨਮ-ਰਾਤੇ ਵੇਖ ਚਮਕਦਾ ਚੰਦਰਮਾ,
ਕਾਲੇ ਮਸਤਕ ਸੰਦਲੀ ਟਿੱਕਾ ਲਾਉਂਦੇ ਨੇ।
ਰਾਸ਼ੀਫਲ 'ਚੋਂ ਜੀਵਨ-ਫ਼ਲ ਨੂੰ ਢੂੰਡਦਿਆਂ,
ਗ੍ਰਹਿਾਂ ਦੀ ਗਰਦਸ਼ ਬਣ ਉਮਰ ਲੰਘਾਉਂਦੇ ਨੇ।
ਮੰਦਰ ਮਸਜਦ ਢਾਅ ਢਾਅ ਨਵੇਂ ਬਣਾਉਂਦੇ ਨੇ,
'ਭਗਤ' ਹੀ 'ਰੱਬ' ਦਾ ਕਾਰੋਬਾਰ ਚਲਾਉਂਦੇ ਨੇ।
ਤਨ ਮਨ ਦੇ ਤਪਦੇ ਮਾਰੂਥਲ ਠਾਰਨ ਲਈ,
ਨੁੱਕਰ ਦੇ ਗਮਲੇ ਵਿੱਚ ਬੋਹੜ ਉਗਾਉਂਦੇ ਨੇ।
ਦੁੱਖਾਂ ਤੇ ਸੁੱਖਾਂ ਨੂੰ ਇੱਕੋ ਸਰਗਮ ਤੇ,
ਢਾਲਣ ਵਾਲੇ ਗੀਤ 'ਇਲਾਹੀ' ਗਾਉਂਦੇ ਨੇ।

**# 98883-50229**

## ਤੁਹਾਡੇ ਧਿਆਨ ਹਿੱਤ

➢ ਤਰਕਸ਼ੀਲ ਤੁਹਾਡਾ ਆਪਣਾ ਮੈਗਜ਼ੀਨ ਹੈ। ਇਸ ਲਈ ਲੋੜੀਂਦਾ ਮੈਟਰ ਭੇਜਦੇ ਰਹਿਣਾ ਆਪਣੀ ਸਾਰਿਆਂ ਦੀ ਜਿੰਮੇਵਾਰੀ ਹੈ।
➢ ਮੈਗਜ਼ੀਨ ਲਈ ਸੁਝਾਅ ਫੋਨ 'ਤੇ ਦੇਣ ਦੀ ਬਜਾਏ ਖ਼ਤ ਜਾਂ ਈ-ਮੇਲ ਰਾਹੀਂ ਭੇਜਣਾ ਵਧੇਰੇ ਸਾਰਥਕ ਹੈ।
➢ ਮੈਟਰ, ਸੁਝਾਅ/ਆਲੋਚਨਾ ਦੇ ਖ਼ਤ ਮੈਗਜ਼ੀਨ ਛਪਣ ਵਾਲੇ ਮਹੀਨੇ ਦੇ ਅੰਤ ਤੱਕ ਮੁੱਖ ਦਫ਼ਤਰ ਵਿਖੇ ਪਹੁੰਚ ਜਾਣੇ ਚਾਹੀਦੇ ਹਨ।
➢ ਰਚਨਾਵਾਂ ਦੀ ਵਾਪਸੀ ਲਈ ਸਵੈ ਪਤੇ ਵਾਲਾ ਲਿਫਾਫਾ ਭੇਜਣਾ ਜਰੂਰੀ ਹੈ।

...ਅਦਾਰਾ

# ਸੰਤ ਜਾਂ ਵਪਾਰੀ



ਜਨਕ ਰਾਜ

ਵਿਦੇਸ਼ੀ ਬੈਂਕਾਂ ਵਿੱਚ ਭਾਰਤੀ ਨੇਤਾਵਾਂ, ਅਮੀਰ ਘਰਾਣਿਆਂ ਅਤੇ ਵੱਡੇ-ਵੱਡੇ ਅਫ਼ਸਰਾਂ ਦੁਆਰਾ ਜਮਾਂ ਕੀਤਾ ਹੋਇਆ ਧੰਨ ਹੀ ਕਾਲਾ ਧੰਨ ਨਹੀਂ ਹੈ, ਇਹ ਕਾਲਾ ਧਨ ਕਈ ਹੋਰ ਰੂਪਾਂ ਵਿੱਚ ਸਾਡੇ ਦੇਸ਼ ਅੰਦਰ ਹੀ ਮੌਜੂਦ ਹੈ। ਕੁਝ ਲੋਕ ਆਪਣਾ ਕਾਲਾ ਧਨ ਜਾਂ ਇਹ ਕਹੀਏ ਕਿ ਫਾਲਤੂ ਧਨ ਪੂਜਾ ਘਰਾਂ ਨੂੰ ਦਾਨ ਕਰ ਦਿੰਦੇ ਹਨ ਤੇ ਸਮਝਦੇ ਹਨ ਕਿ ਇਸ ਜਨਮ ਦੇ ਨਾਲ ਨਾਲ ਅਗਲਾ ਜਨਮ ਵੀ ਸੁਧਰ ਜਾਵੇਗਾ। ਇਹ ਦਾਨ ਕੀਤਾ ਹੋਇਆ ਧਨ ਧਰਮ ਅਸਥਾਨਾਂ, ਗੁਰੂਆਂ ਜਾਂ ਡੇਰਿਆਂ ਕੋਲ ਅਣਵਰਤਿਆ ਪਿਆ ਰਹਿੰਦਾ ਹੈ। ਇਹ ਧਨ ਜਿਸ ਨੂੰ ਕਿ ਉਤਪਾਦਕ ਕੰਮਾਂ ਲਈ ਵਰਤੋਂ ਵਿੱਚ ਲਿਆਂਦਾ ਜਾ ਸਕਦਾ ਸੀ, ਫਾਲਤੂ ਪਿਆ ਰਹਿੰਦਾ ਹੈ ਅਤੇ ਇਸ ਨੂੰ ਸੁਰੱਖਿਅਤ ਰੱਖਣ ਵਾਸਤੇ ਸਰਕਾਰੀ ਖਜਾਨੇ ਤੇ ਬੋਝ ਵੱਖਰਾ ਪੈਂਦਾ ਹੈ। ਦੂਜੇ ਪਾਸੇ ਵਿਸ਼ਵ ਭਰ 'ਚੋਂ ਸਭ ਤੋਂ ਜਿਆਦਾ ਗਰੀਬ ਭਾਰਤ ਅੰਦਰ ਰਹਿੰਦੇ ਹਨ। ਭੁੱਖਮਰੀ ਦੇ ਸ਼ਿਕਾਰ ਲੋਕਾਂ ਦੀ ਸੰਖਿਆ ਦਾ 50 ਪ੍ਰਤੀਸ਼ਤ ਹਿੱਸਾ ਭਾਰਤ ਅੰਦਰ ਰਹਿੰਦਾ ਹੈ। ਪਰ ਭਾਰਤ ਦੇ ਧਾਰਮਕ ਅਦਾਰੇ ਦੁਨੀਆਂ ਵਿੱਚ ਸਭ ਤੋਂ ਅਮੀਰ ਮੰਨੇ ਜਾਂਦੇ ਹਨ। ਤਿਰੁਪਤੀ ਬਾਲਾ ਜੀ ਦੇ ਮੰਦਰ ਨੂੰ ਸੰਨ 2010 ਅੰਦਰ 600 ਕਰੋੜ ਰੁਪਏ ਦੀ ਰਾਸ਼ੀ ਚੜ੍ਹਾਵੇ ਦੇ ਰੂਪ ਵਿੱਚ ਪ੍ਰਾਪਤ ਹੋਈ। ਇਸ ਮੰਦਰ ਕੋਲ ਤਕਰੀਬਨ 50,000 ਕਰੋੜ ਰੁਪਏ ਦੀ ਸੰਪਤੀ ਮੌਜੂਦ ਹੈ।

ਕੇਰਲਾ ਵਿਖੇ ਸਵਾਮੀ ਪਦਮਾਨਾਭਨ ਮੰਦਰ ਦੇ 6 ਤਹਿਖਾਨਿਆਂ ਵਿੱਚੋਂ 5 ਤਹਿਖਾਨਿਆਂ ਨੂੰ ਖੋਲਣ ਉਪਰੰਤ ਹੀ 100,000 ਕਰੋੜ ਰੁਪਏ ਦੇ ਹੀਰੇ, ਜਵਾਹਰਾਤ ਅਤੇ ਸੋਨੇ ਚਾਂਦੀ ਦੇ ਜੇਵਰ ਪ੍ਰਾਪਤ ਹੋਏ ਹਨ। ਹੁਣ ਇਹ ਮੰਦਰ ਅਮੀਰੀ ਪੱਖੋਂ ਨੰਬਰ ਇੱਕ ਤੇ ਆ ਗਿਆ ਹੈ ਤੇ ਤ੍ਰਿਪਤੀ ਬਾਲਾ ਮੰਦਰ ਦੂਜੇ ਨੰਬਰ ਤੇ ਚਲਾ ਗਿਆ ਹੈ। ਤ੍ਰਿਪਤੀ ਬਾਲਾ ਮੰਦਰ ਵਿਖੇ ਰੋਜਾਨਾ 3 ਤੋਂ 4 ਕਰੋੜ ਰੁ: ਦਾ ਚੜ੍ਹਾਵਾ ਚੜ੍ਹਦਾ ਹੈ। ਜਿਸ ਨੂੰ ਬੋਰੀਆਂ ਵਿੱਚ ਭਰਨ ਅਤੇ ਗਿਣਨ ਲਈ ਦਰਜਨਾਂ ਕਰਮਚਾਰੀ ਹਨ। ਤਿਰੁਪਤੀ ਬਾਲਾ ਜੀ ਮੰਦਰ ਨੂੰ ਸਲਾਨਾ 350 ਕਿਲੋ ਸੋਨਾ ਅਤੇ 5000 ਕਿਲੋ ਚਾਂਦੀ ਚੜਾਈ ਜਾਂਦੀ ਹੈ। ਇਸ ਦਾ 2008-09 ਦਾ ਇੱਕ ਸਾਲ ਦਾ ਬਜਟ ਹੀ 1925 ਕਰੋੜ ਰੁਪਏ ਦਾ ਸੀ। ਇਸ ਤੋਂ ਇਲਾਵਾ ਕੇਰਲਾ ਦਾ ਗੁਰੂਵਯੂਰ ਮੰਦਰ, ਸ਼ਿਰਡੀ ਦਾ ਸਾਈਂ ਬਾਬਾ ਮੰਦਰ, ਮੁੰਬਈ ਦਾ ਸਿੱਧੀ ਵਿਨਾਯਕ ਮੰਦਰ, ਜੰਮੂ ਦਾ ਵੈਸ਼ਨੋ ਦੇਵੀ ਮੰਦਰ, ਗਾਂਧੀ ਨਗਰ ਦਾ ਅਕਸ਼ਰਧਾਮ ਮੰਦਰ, ਪੁਰੀ ਦਾ ਜਗਨਨਾਥ ਮੰਦਰ, ਕਲਕੱਤੇ ਦਾ ਕਾਲੀ ਮਾਤਾ ਮੰਦਰ ਅਤੇ ਅੰਮ੍ਰਿਤਸਰ ਦਾ ਸਵਰਨ ਮੰਦਰ ਆਦਿ ਬਹੁਤ ਅਮੀਰ ਹਨ ਤੇ ਇਹਨਾਂ ਮੰਦਰਾਂ ਵਿੱਚ ਪਿਆ ਸੋਨਾ ਭਾਰਤੀ ਰਿਜ਼ਰਵ ਬੈਂਕ ਕੋਲ ਪਏ ਸੋਨੇ ਤੋਂ ਵੀ ਵੱਧ ਹੈ।

ਇਹ ਤਾਂ ਸੀ ਮੰਦਰਾਂ ਦੀ ਗੱਲ, ਆਓ ਦੇਖੀਏ ਧਾਰਮਿਕ ਗੁਰੂਆਂ ਜਾਂ ਸਵਾਮੀਆਂ ਕੋਲ ਕਿੰਨਾਂ ਕੁ ਧਨ ਪਿਆ ਹੈ? ਅਖ਼ਬਾਰਾਂ ਦੀਆਂ ਰਿਪੋਰਟਾਂ ਮੁਤਾਬਿਕ ਬਾਬਾ ਰਾਮ ਦੇਵ ਦੀਆਂ ਕੰਪਨੀਆਂ ਰੋਜ਼ਾਨਾ ਹਰ ਮਿੰਟ ਵਿੱਚ 3000 ਰੁਪਏ ਦਾ ਕਾਰੋਬਾਰ ਕਰਦੀਆਂ ਹਨ। ਜਿਸ ਦੀ ਕੁਲ ਸੰਪਤੀ 1200 ਕਰੋੜ ਰੁਪਏ ਬੈਠਦੀ ਹੈ। ਬਾਬਾ ਰਾਮਦੇਵ ਦੇ ਭਗਤ ਉਸ ਦੇ ਉਤਪਾਦਾਂ ਨਾਲ ਭਾਵਨਾਤਮਕ ਤੌਰ ਤੇ ਜੁੜੇ ਹੋਏ ਹਨ, ਉਹ ਕੇਵਲ ਤੇ ਕੇਵਲ ਉਸ ਦੇ ਉਤਪਾਦਾਂ ਦੀ ਖਰੀਦ ਕਰਦੇ ਹਨ ਤੇ ਇਸ ਤਰ੍ਹਾਂ ਕਰਨਾ ਆਪਣਾ ਧਰਮ ਸਮਝਦੇ ਹਨ। ਆਸਥਾ ਚੈਨਲ ਚਲਾਉਣ ਵਾਲੀ ਕੰਪਨੀ ਵਿੱਚ ਬਾਬੇ ਦੇ ਬਹੁਤ ਕਰੀਬੀ ਬਾਲ ਕ੍ਰਿਸ਼ਨ ਦੇ ਨਾਮ ਤੇ 99.9 ਪ੍ਰਤੀਸ਼ਤ ਸ਼ੇਅਰ ਹਨ। ਰਿਪੋਰਟਾਂ ਮੁਤਾਬਕ ਬਾਬੇ ਦੀ ਇਕ ਹੋਰ ਕੰਪਨੀ ਪਤੰਜਲੀ ਆਯੁਰਵੈਦਕ 320 ਵਿੱਚ ਬਾਲ ਕ੍ਰਿਸ਼ਨ ਦੇ 310 ਕਰੋੜ ਰੁਪਏ ਦੇ ਸ਼ੇਅਰ ਹਨ। ਜਿਹੜੇ ਕਿ ਦਰਅਸਲ ਬਾਬੇ ਦੇ ਹੀ ਹਨ। ਬਾਬੇ ਦੀਆਂ ਹੋਰ ਕੰਪਨੀਆਂ ਦਿਵਯਾ ਫਾਰਮੇਸੀ 300 ਕਰੋੜ ਰੁ: ਅਤੇ ਪਤੰਜਲੀ ਫੂਡ ਤੇ ਹਰਬਲ ਪਾਰਕ 500 ਕਰੋੜ ਆਦਿ ਹਨ। ਸਕਾਟਲੈਂਡ ਰਹਿੰਦੇ ਪਤੀ ਪਤਨੀ ਸੈਮ ਅਤੇ ਸਨੀਤਾ ਨੇ ਇੱਕ ਟਾਪੂ ਬਾਬੇ ਨੂੰ ਦਾਨ ਕੀਤਾ ਹੈ। ਜਿਥੇ ਬਾਬਾ ਯੋਗ ਕੈਂਪ ਲਾ ਕੇ ਕਰੋੜਾਂ ਕਮਾਏਗਾ। ਸੈਮ ਤੇ ਸਨੀਤਾ ਨੇ ਦਾਨ ਦਾ ਪ੍ਰਪੰਚ ਰਚ ਕੇ ਟੈਕਸ ਬਚਾਇਆ ਅਤੇ ਬਾਬਾ ਰਾਮ ਦੇਵ ਦੇ ਬਿਜ਼ਨਸ ਵਿੱਚ 7.2 ਪ੍ਰਤੀਸ਼ਤ ਦੇ ਹਿੱਸੇਦਾਰ ਬਣ ਗਏ। ਹੈ ਨਾ ਸਰਕਾਰ ਨੂੰ ਬੇਵਕੂਫ਼ ਬਣਾ ਕੇ ਫਾਇਦੇ ਵਾਲਾ ਸੌਦਾ।

ਇਹ ਬਾਬੇ ਭਗਵੇਂ ਚਿੱਟੇ ਚੋਲ਼ਿਆਂ ਵਿੱਚ ਸਜੇ ਸ਼ਾਤਰ ਵਪਾਰੀ ਹਨ। ਇਹ ਬਾਬੇ ਵੱਡੇ ਵੱਡੇ ਵਪਾਰਕ ਅਦਾਰੇ ਚਲਾਉਂਦੇ ਹਨ, ਵੱਡੇ ਵਪਾਰੀਆਂ ਨੂੰ ਮਸ਼ਵਰੇ ਦਿੰਦੇ ਹਨ, ਵੱਡੇ ਘਰਾਣਿਆਂ ਦੇ ਵਪਾਰਕ ਤੇ ਘਰੇਲੂ ਝਗੜੇ ਸੁਲਝਾਉਂਦੇ ਹਨ ਕਿਉਂਕਿ ਇਹਨਾਂ ਦੀ ਪੈਂਠ ਇਸਤਰੀਆਂ ਵਿੱਚ ਬਹੁਤ

ਹੁੰਦੀ ਹੈ। ਇਹ ਸਰਕਾਰਾਂ ਦੇ ਫੈਸਲਿਆਂ ਨੂੰ ਪ੍ਰਭਾਵਿਤ ਕਰਦੇ ਹਨ। ਕਈ ਬਾਬੇ ਤਾਂ ਸਰਕਾਰਾਂ ਦੇ ਕੰਮ ਕਾਰ ਵਿੱਚ ਸਿੱਧੀ ਦਖ਼ਲ ਅੰਦਾਜੀ ਤੱਕ ਕਰਦੇ ਹਨ। ਇਸ ਦੇ ਇਵਜ਼ ਵਿੱਚ ਇਨਾਂ ਬਾਬਿਆਂ ਨੂੰ ਮਿਲਦੀ ਹੈ ਪ੍ਰਸਿੱਧੀ ਅਤੇ ਚੇਲਿਆਂ ਦੀ ਫੌਜ, ਜਿਸ ਨਾਲ ਧਨ ਦੌਲਤ ਦੀ ਵਰਖਾ ਹੁੰਦੀ ਹੈ। ਕਾਲੀ ਚਿੱਟੀ ਦਾੜੀ, ਮੋਟੀਆਂ ਅੱਖਾਂ, ਮੱਥੇ ਨੂੰ ਚੰਦਨ ਨਾਲ ਲਿੱਪ ਕੇ ਰੱਖਣ ਵਾਲੇ ਤਾਂਤਰਿਕ ਚੰਦਰਾ ਸਵਾਮੀ ਨੂੰ ਤਾਂ ਤੁਸੀਂ ਭੁੱਲੇ ਨਹੀਂ ਹੋਣੇ, ਜਿਸ ਦੇ ਵੱਡੇ ਚੇਲਿਆਂ ਵਿੱਚ ਮਰਹੂਮ ਪ੍ਰਧਾਨ ਮੰਤਰੀ ਨਰਸਿੰਮ੍ਹਾ ਰਾਓ ਅਤੇ ਚੰਦਰ ਸ਼ੇਖਰ ਸਨ। ਬਾਹਰਲੇ ਦੇਸ਼ਾਂ ਤੋਂ ਬਰੂਨਾਈ ਦਾ ਸੁਲਤਾਨ, ਹਥਿਆਰ ਵਪਾਰੀ ਅਦਨਾਨ ਖੁਸ਼ੋਗੀ, ਸਾਬਕਾ ਅਮਰੀਕੀ ਰਾਸ਼ਟਰਪਤੀ ਰੋਨਾਲਡ ਰੀਗਨ ਅਤੇ ਐਲੀਜ਼ਾਬੈਥ ਟੇਲਰ ਵੀ ਚੰਦਰਾ ਸਵਾਮੀ ਦੇ ਚੇਲੇ ਰਹੇ ਹਨ। ਇਸ ਸਵਾਮੀ ਨੂੰ ਸੰਨ 1996 ਵਿੱਚ ਲੰਦਨ ਦੇ ਇੱਕ ਵਪਾਰੀ ਲੱਖੂਭਾਈ ਪਾਠਕ ਨੂੰ 100,000 ਡਾਲਰ ਦੀ ਠੱਗੀ ਲਾਉਣ ਦੇ ਦੋਸ਼ ਹੇਠ ਗ੍ਰਿਫ਼ਤਾਰ ਕੀਤਾ ਗਿਆ ਸੀ।

ਇਨ੍ਹਾਂ ਬਾਬਿਆਂ ਸਵਾਮੀਆਂ ਦੀ ਧਨ ਦੌਲਤ ਕਿੰਨੀ ਕੁ ਹੈ, ਬਾਰੇ ਹਮੇਸ਼ਾਂ ਭਰਮ ਭੁਲੇਖੇ ਬਣੇ ਰਹਿੰਦੇ ਹਨ। ਗੋਲ ਮੋਲ ਤਰੀਕੇ ਨਾਲ ਸਵਾਮੀ ਰਾਮਦੇਵ ਨੇ ਆਪਣੀ ਸੰਪਤੀ ਦਾ ਵੇਰਵਾ ਦਿੰਦੇ ਹੋਏ ਦੱਸਿਆ ਕਿ ਉਸਨੇ ਦਾਨ ਵਿੱਚ ਮਿਲੀ ਰਾਸ਼ੀ ਅਤੇ ਦਵਾਈਆਂ ਵੇਚ ਕੇ ਚਾਰ ਟਰੱਸਟ ਬਣਾਏ ਹਨ, ਜਿਨ੍ਹਾਂ ਦੀ ਕੁੱਲ ਸੰਪਤੀ 426.19 ਕਰੋੜ ਰੁਪਏ ਹੈ। ਇਸ ਖੁਲਾਸੇ ਵਿੱਚ ਕੰਪਨੀਆਂ ਦਾ ਕੋਈ ਜ਼ਿਕਰ ਨਹੀਂ।

ਖੁਸ਼ੀ ਵਿੱਚ ਝੂਮਦੇ ਹੋਏ ਬਾਬਾ ਰਾਮਦੇਵ ਦੇ ਇਕ ਚੇਲੇ ਨੇ ਕਿਹਾ 'ਬਾਬਾ ਜੀ ਦੀ ਮਿਹਰਬਾਨੀ ਨਾਲ ਸਾਡਾ ਬਿਜ਼ਨਸ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰਦਾ ਜਾ ਰਿਹਾ ਹੈ, ਛੇਤੀ ਹੀ ਅਸੀਂ ਪੂਰੀ ਦੁਨੀਆਂ ਦੀ ਮਾਰਕੀਟ 'ਤੇ ਕਬਜ਼ਾ ਕਰ ਲਵਾਂਗੇ। ਸਿਰਫ਼ ਇਕ ਸਾਲ ਪਹਿਲਾਂ ਹੀ ਬਾਬਾ ਰਾਮਦੇਵ ਨੇ ਹਰਿਦੁਆਰ ਵਿੱਚ 125 ਏਕੜ ਖੇਤਰ ਤੇ ਪਤੰਜਲੀ ਫੂਡ ਅਤੇ ਹਰਬਲ ਪਾਰਕ 500 ਕਰੋੜ ਰੁਪਏ ਦੀ ਸਹਾਇਤਾ ਨਾਲ ਸਥਾਪਤ ਕੀਤਾ ਸੀ।' ਬਾਬਾ ਰਾਮਦੇਵ ਕਹਿੰਦਾ ਹੈ ਕਿ ਅਸੀਂ ਇਸ ਪਾਰਕ ਲਈ ਅਮਰੀਕੀ ਸਟੈਂਡਰਡ ਅਪਨਾਇਆ ਹੈ, ਮਤਲਬ ਬਾਬੇ ਦੀ ਨਜ਼ਰ ਅਮਰੀਕੀ ਬਜ਼ਾਰ ਉੱਪਰ ਹੈ।

ਆਰਟ ਆਫ ਲਿਵਿੰਗ ਫ਼ਾਊਂਡੇਸਨ ਦੇ ਸੰਸਥਾਪਕ ਸ੍ਰੀ ਸ੍ਰੀ ਰਵੀ ਸ਼ੰਕਰ, ਬਾਬਾ ਰਾਮ ਦੇਵ ਦੇ ਪਰਮ ਮਿੱਤਰ ਹਨ, ਜਿਨ੍ਹਾਂ ਨੇ ਅਨਸ਼ਨ 'ਤੇ ਬੈਠੇ ਬਾਬੇ ਦਾ ਵਰਤ ਤੁੜਵਾ ਦਿੱਤਾ ਸੀ, ਦਾ ਆਰਟ ਆਫ ਲਿਵਿੰਗ ਦਾ ਆਸ਼ਰਮ ਬੰਗਲੌਰ ਨੇੜੇ 70 ਏਕੜ ਵਿੱਚ ਫੈਲਿਆ ਹੋਇਆ ਹੈ, ਜਿਸ ਵਿੱਚ ਕਿ ਘਰ, ਆਯੁਰਵੇਦ ਹਸਪਤਾਲ, ਸਾਫ਼ਟਵੇਅਰ ਕੰਪਨੀ ਦਾ ਦਫਤਰ ਬਣਾਇਆ ਗਿਆ ਹੈ। ਆਰਟ ਆਫ਼ ਲਿਵਿੰਗ ਦੀਆਂ ਬਰਾਂਚਾਂ ਅਮਰੀਕਾ ਅਤੇ ਦੱਖਣੀ ਅਫ਼ਰੀਕਾ ਵਿੱਚ ਵੀ ਹਨ। ਇਸ ਦੀਆਂ ਪੂਰੇ ਸੰਸਾਰ ਵਿੱਚ 3000 ਦੇ ਕਰੀਬ ਬਰਾਂਚਾਂ ਹਨ। ਇਸ ਫਾਊਂਡੇਸ਼ਨ ਨੂੰ ਦਵਾਈਆਂ ਤੇ ਪਾਠ ਪੁਸਤਕਾਂ ਦੀ ਵਿਕਰੀ ਤੋਂ ਕਾਫੀ ਮੁਨਾਫਾ ਹੁੰਦਾ ਹੈ।

ਸਾਈਂ ਬਾਬਾ ਦੀ ਮੌਤ ਤੋਂ ਬਾਅਦ ਉਹਨਾਂ ਦੀ ਧੰਨ ਦੌਲਤ ਬਾਰੇ ਖ਼ੁਲਾਸਾ ਕਰਦਿਆਂ ਮੀਡੀਆ ਰਿਪੋਰਟਾਂ ਨੇ ਦੱਸਿਆ ਕਿ ਸਾਈਂ ਬਾਬਾ ਲਗਭੱਗ 40,000 ਕਰੋੜ ਰੁਪਏ ਦੇ ਸਾਮਰਾਜ ਦੇ ਮਾਲਕ ਸਨ। ਸਾਈਂ ਬਾਬਾ ਅਧੀਨ ਇੱਕ 300 ਬਿਸਤਰਿਆਂ ਦਾ ਹਸਪਤਾਲ ਜਿਹੜਾ ਕਿ 105 ਏਕੜ ਜਗ੍ਹਾ ਵਿੱਚ ਹੈ। ਇਕ ਹਸਪਤਾਲ ਬੰਗਲੌਰ ਵਿੱਚ 130 ਕਰੋੜ ਰੁਪਏ ਦੀ ਲਾਗਤ ਨਾਲ ਸੰਨ 2001 ਵਿੱਚ ਬਣਾਇਆ ਗਿਆ ਸੀ। ਪੁਟਾਪਾਰਥੀ ਆਸ਼ਰਮ 70 ਏਕੜ ਵਿੱਚ ਫੈਲਿਆ ਹੋਇਆ ਹੈ, ਜਿਸ ਜਿਸ ਵਿੱਚ ਨਿੱਜੀ ਹਵਾਈ ਪੱਟੀ, ਪਲੈਵਿਟੇਰੀਅਮ, ਸਿੱਖਿਆ ਸੰਸਥਾਨ ਹਨ। ਸਾਈਂ ਬਾਬਾ ਦੇ 167 ਦੇਸ਼ਾਂ ਵਿੱਚ ਸੈਂਟਰ ਵੀ ਚੱਲ ਰਹੇ ਹਨ।

ਇਨ੍ਹਾਂ ਧਨਾਢ ਬਾਬਿਆਂ ਦੀ ਲਿਸਟ ਵਿੱਚ ਸਤਸੰਗ ਬਿਆਸ ਦਾ ਡੇਰਾ ਵੀ ਆਉਂਦਾ ਹੈ। ਇਹ ਡੇਰਾ ਬਿਆਸ ਵਿੱਚ 30 ਏਕੜ ਏਰੀਏ ਵਿੱਚ ਫੈਲਿਆ ਹੈ, ਜਿਸ ਅੰਦਰ 7000 ਰਹਿਣ ਵਾਲੇ ਘਰ ਹਨ, ਇਕ ਵਿਸ਼ਾਲ ਪੰਡਾਲ ਹੈ, ਜਿਸ ਹੇਠ 2,50,000 ਬੰਦੇ ਬਹਿ ਸਕਦੇ ਹਨ। ਇਹ ਏਸ਼ੀਆ ਦਾ ਸਭ ਤੋਂ ਵੱਡਾ ਪੰਡਾਲ ਹੈ। ਇਹ ਹਰਾ ਭਰਿਆ ਡੇਰਾ ਸਬਜ਼ੀਆਂ, ਅਨਾਜ ਤੇ ਫਲ਼ ਉਗਾਉਂਦਾ ਹੈ। ਆਪਣੀ ਪਾਣੀ ਦੀ ਸਪਲਾਈ ਹੈ। ਡੇਰੇ ਦਾ ਆਪਣਾ ਸੀਵਰੇਜ਼ ਟਰੀਟਮੈਂਟ ਪਲਾਂਟ ਹੈ, ਆਪਣੇ ਜਰਨੇਟਰਾਂ ਦੁਆਰਾ ਬਿਜਲੀ ਪੈਦਾ ਕੀਤੀ ਜਾਂਦੀ ਹੈ। ਇਕ ਜਾਣਕਾਰੀ ਮੁਤਾਬਿਕ ਡੇਰੇ ਵਿੱਚ 2,75,000 ਲੋਕਾਂ ਲਈ ਲੰਗਰ ਤਿਆਰ ਹੋ ਸਕਦਾ ਹੈ।

ਡੇਰਾ ਬਿਆਸ ਵਿੱਚ ਵੱਡੇ ਵੱਡੇ ਧਨਾਢਾਂ ਦੇ ਜਹਾਜ਼ਾਂ ਦੇ ਉਤਰਨ ਲਈ ਹਵਾਈ ਪੱਟੀ ਵੀ ਬਣਾਈ ਹੋਈ ਹੈ। ਸਿਰਸੇ ਦੇ ਡੇਰੇ ਦਾ ਕਰੋੜਾਂ ਦਾ ਕਾਰੋਬਾਰ ਕਿਸੇ ਤੋਂ ਛੁਪਿਆ ਨਹੀਂ ਹੈ ਜਿਹੜਾ ਅਕਸਰ ਹੀ ਚਰਚਾ ਦਾ ਵਿਸ਼ਾ ਰਹਿੰਦਾ ਹੈ ਪਰ ਕਿਸਮਤ ਕਰਮਾਂ ਦੇ ਜੰਜਾਲ ਵਿੱਚ ਫਸੇ ਲਾਈਲੱਗ ਸ਼ਰਧਾਲੂਆਂ ਨੂੰ ਅਜਿਹਾ ਕੁਝ ਨਜ਼ਰ ਨਹੀਂ ਆਉਂਦਾ। ਇਹ ਤਾਂ ਕੁਝ ਕ ਗਿਣੇ ਚੁਣੇ ਮਾਇਆ ਨੂੰ ਨਾਗਣੀ ਕਹਿਣ ਵਾਲੇ ਬਾਬਿਆਂ ਬਾਰੇ ਥੋੜੀ ਜਿਹੀ ਜਾਣਕਾਰੀ ਸੀ। ਭਾਰਤ ਵਿੱਚ ਇਹੋ ਜਹੇ ਕਈ ਹੋਰ ਕਰੋੜਪਤੀ ਅਰਬਪਤੀ ਧਰਮ ਅਸਥਾਨ ਹਨ, ਜਿਥੇ ਅਥਾਹ ਦੌਲਤ ਪਈ ਹੈ, ਪਰ ਭਾਰਤ ਦਾ ਆਮ ਨਾਗਰਿਕ ਗਰੀਬ ਹੈ।

**# 94784-70238**

# ਸਾਈਂ ਤੋਂ ਬਗੈਰ... ?



ਸਨਲ ਐਡਮਾਰਕੂ

ਜਦੋਂ ਸੱਤਿਆ ਸਾਈਂ ਬਾਬਾ ਦਾ 85ਵੇਂ ਸਾਲ ਵਿੱਚ ਦੇਹਾਂਤ ਹੋ ਗਿਆ ਤਾਂ ਇੱਕ ਵਾਰ ਫਿਰ ਉਸ ਦਾ 'ਚਮਤਕਾਰ' ਅਸਫਲ ਸਾਬਤ ਹੋ ਗਿਆ। ਉਸ ਨੇ ਸੰਨ 2000 ਵਿੱਚ ਪੁਟਾਪਰਥੀ ਸਥਿੱਤ ਆਪਣੇ ਮੁੱਖ ਦਫ਼ਤਰ ਵਿਚ ਇਕ ਜਨਤਕ ਸਭਾ ਵਿਚ ਭਵਿੱਖਬਾਣੀ ਕੀਤੀ ਸੀ ਕਿ ਉਹ 96 ਸਾਲ ਦੀ ਉਮਰ ਵਿਚ ਹੀ ਮਰੇਗਾ ਅਤੇ ਆਖਰੀ ਪਲ ਤੱਕ ਉਸ ਦੇ ਚਮਤਕਾਰ ਦਾ ਇੰਤਜ਼ਾਰ ਕਰਦੇ ਰਹੇ। ਉਸ ਦੀ ਮੌਤ ਉਸ ਦੇ ਗੁੰਮਰਾਹ ਕੀਤੇ ਗਏ ਭਗਤਾਂ ਦੇ ਲਈ ਇਕ ਸਬਕ ਹੈ। ਆਮ ਤੌਰ 'ਤੇ ਇਹ ਕਿਹਾ ਜਾਂਦਾ ਹੈ ਅਗਰ ਕਿਸੇ ਨੂੰ ਕੁਝ ਚੰਗਾ ਨਹੀਂ ਕਹਿਣਾ ਤਾਂ ਮਾੜਾ ਵੀ ਕੁਝ ਨਾ ਬੋਲੋ, ਪਰ ਮੈਨੂੰ ਲਗਦਾ ਹੈ ਕਿ ਸੱਤਿਆ ਸਾਈਂ ਬਾਬਾ ਇਸ ਦੇ ਉਲਟ ਹੈ। ਉਨ੍ਹਾਂ ਨੇ ਦੇਸ਼ ਦੇ ਲਈ ਜੋ ਕੀਤਾ ਹੈ ਉਹ ਇਕ ਵੱਡਾ ਨੁਕਸਾਨ ਹੈ। ਉਸ ਦੇ ਹਾਨੀਕਾਰਕ ਪ੍ਰਭਾਵ ਨਾਲ ਵਿਗਿਆਨਕ ਸੋਚ ਉਤੇ ਇੱਕ ਭਾਰੀ ਝਟਕਾ ਲਗਿਆ ਹੈ। ਇੱਕ ਸਮਾਂ ਸੀ ਜਦੋਂ ਵਿਗਿਆਨਕ ਉੱਨਤੀ ਸਾਡੇ ਚੰਗੇ ਸਮਾਜ ਅਤੇ ਆਰਥਿਕ ਉੱਨਤੀ ਦਾ ਕਾਰਣ ਬਣਨ ਲੱਗੀ ਸੀ ਅਤੇ ਵਿਗਿਆਨਕ ਜਾਗਰਿਤੀ ਪੂਰੇ ਭਾਰਤ ਵਿੱਚ ਫੈਲਣੀ ਸ਼ੁਰੂ ਹੋ ਗਈ ਸੀ। ਸੱਤਿਆ ਸਾਈਂ ਬਾਬਾ ਦਾ ਅੰਧਵਿਸ਼ਵਾਸ ਇਕ 'ਕਾਊਂਟਰ ਕ੍ਰਾਂਤੀ' ਸੀ ਜਿਸ ਵਿੱਚ ਗ਼ੈਰਜ਼ੁੰਮੇਵਾਰ ਸਿਆਸਤੀ ਆਗੂਆਂ ਤੇ ਹੋਰ ਲੋਕਾਂ ਨੇ ਸਾਥ ਦਿੱਤਾ ਜੋ ਮੇਰੇ ਹਿਸਾਬ ਨਾਲ ਸਭ ਤੋਂ ਵੱਡਾ ਅਪਰਾਧ ਹੈ। ਮੈਂ ਇੱਕ ਵਾਰ ਫਿਰ ਉਨ੍ਹਾਂ ਦੀ ਧੋਖਾਧੜੀ ਨੂੰ ਸਮਾਜਕ ਰੂਪ ਨਾਲ ਉਜਾਗਰ ਕਰਨ ਵਿੱਚ ਸਫ਼ਲ ਰਿਹਾ ਹਾਂ। ਇਸ ਤੋਂ ਬਾਅਦ ਤਰਕਸ਼ਾਸਤਰੀ ਵੀ ਇਸ ਮੁੱਦੇ 'ਤੇ ਅੱਗੇ ਆਏ। ਅਜਿਹਾ ਨਹੀਂ ਹੈ ਕਿ ਉਨ੍ਹਾਂ ਉੱਤੇ ਸਿਰਫ਼ ਕਈ ਅਪਰਾਧਿਕ ਦੋਸ਼ ਲਾਏ ਗਏ, ਕਥਿਤ ਤੌਰ 'ਤੇ ਸਰੀਰਕ ਸੋਸ਼ਣ ਅਤੇ ਕਤਲ ਦੇ ਕਈਂ ਮਾਮਲਿਆਂ ਦੀ ਜਾਂਚ ਅਜੇ ਚੱਲ ਰਹੀ ਹੈ ਪਰ ਆਪਣੇ ਸਿਆਸਤੀ ਅਸਰ ਰਸੂਖ ਕਾਰਨ ਉਨ੍ਹਾਂ ਨੂੰ ਹੁਣ ਤੱਕ ਅਪਰਾਧਾਂ ਦੇ ਵਿਰੁੱਧ ਜ਼ਿੰਮੇਵਾਰ ਨਹੀਂ ਠਹਿਰਾਇਆ ਗਿਆ। ਉਨ੍ਹਾਂ ਦੇ ਸਾਮਰਾਜ ਦੇ ਆਰਥਿਕ ਅੰਕੜਿਆਂ ਦਾ ਲੇਖਾ-ਜੋਖਾ ਵੀ ਕਿਸੇ ਕੋਲ ਨਹੀਂ ਹੈ। ਸੱਤਿਆ ਸਾਈਂ ਬਾਬਾ ਗੰਭੀਰਤਾ ਨਾਲ ਇਸ ਗੱਲ ਨੂੰ ਕਹਿੰਦਾ ਹੈ ਕਿ ਉਹ 'ਰੱਬ' ਹੈ ਅਤੇ ਸ੍ਰਿਸ਼ਟੀ ਦਾ ਨਿਰਮਾਤਾ ਹੈ। ਉਹ ਛੋਟੇ ਵੱਡੇ ਚਮਤਕਾਰ ਦੇ ਨਾਲ ਆਪਣੇ 'ਦੇਵਤਾਗਿਰੀ' ਨੂੰ 'ਸਾਬਤ' ਕਰਦਾ ਰਹਿੰਦਾ ਸੀ। ਪਿੰਡ ਦੇ ਇੱਕ ਤਾਂਤਰਿਕ ਦਾ ਪੁੱਤਰ ਹੋਣ ਕਰ ਕੇ ਉਹ ਹੱਥ ਦੀ ਸਫਾਈ ਤੋਂ ਜਾਣੂ ਸੀ। ਇਸ ਕਾਰਣ ਉਸ ਨੇ ਆਪਣੇ ਧੋਖੇਬਾਜ ਪ੍ਰਦਰਸ਼ਨ ਦੇ ਨਾਲ ਨਾ ਕੇਵਲ ਗ਼ਰੀਬ ਅਤੇ ਅਨਪੜ੍ਹ ਪੇਂਡੂਆਂ ਨੂੰ ਭਰਮਾਇਆ ਬਲਕਿ ਇਨ੍ਹਾਂ ਸਾਲਾਂ ਵਿੱਚ ਮੰਤਰੀਆਂ, ਪ੍ਰਧਾਨ ਮੰਤਰੀਆਂ, ਰਾਸ਼ਟਰਪਤੀ, ਮੁੱਖ ਜੱਜਾਂ, ਸਿਖਰਲੇ ਸਨਅਤਕਾਰਾਂ, ਫ਼ਿਲਮ ਅਦਾਕਾਰਾਂ, ਭਾਰਤ ਦੇ ਅਮੀਰ ਅਤੇ ਤਾਕਤਵਰ ਲੋਕਾਂ ਨੂੰ ਆਕਰਸ਼ਿਤ ਕਰਨ ਵਿੱਚ ਵੀ ਕਾਮਯਾਬੀ ਹਾਸਲ ਕੀਤੀ। ਸੱਤਿਆ ਸਾਈਂ ਬਾਬਾ ਦਾ ਕੰਮ ਕਰਨ ਦਾ ਇੱਕ ਵਿਸ਼ੇਸ਼ ਢੰਗ ਸੀ ਜਿਸ ਕਾਰਨ ਉਸ ਨੂੰ ਲੋਕਾਂ ਦੇ ਵਿਚਕਾਰ ਭਾਰੀ ਦਬਦਬਾ ਰੱਖਣ ਵਿੱਚ ਸਫ਼ਲਤਾ ਮਿਲੀ। ਬਹੁਤ ਸਾਰੇ ਉੱਚ ਸਮਾਜ ਦੇ ਭਗਤ ਆਪਣੇ ਹਿੱਤਾਂ ਕਾਰਨ ਉਸ ਦੇ ਨਾਲ ਆਏ ਤਾਂ ਬਹੁਤ ਉਸ ਦੇ ਨਾਲ ਇਸ ਲਈ ਵੀ ਸ਼ਾਮਲ ਹੋਏ ਕਿਉਂਕਿ ਇਹ ਇੱਕ ਸ਼ਕਤੀਸ਼ਾਲੀ ਕਲੱਬ ਦੀ ਤਰ੍ਹਾਂ ਸੀ ਜੋ ਸਾਰੀ ਸਿਆਸਤ ਪ੍ਰਣਾਲੀ 'ਤੇ ਅਪਣਾ ਜਾਲ ਫੈਲਾਉਣ ਦਾ ਕੰਮ ਕਰ ਰਿਹਾ ਸੀ। ਕਈ ਲੋਕਾਂ ਦੇ ਲਈ ਇਹ ਚੰਗੀ ਨੌਕਰੀ ਪਾਉਣ ਦਾ ਇਕ ਰਸਤਾ ਸੀ ਤਾਂ ਕਈਆਂ ਨੂੰ ਬੇਈਮਾਨੀ ਨਾਲ ਮਿਲੇ ਕਾਲੇ ਧਨ ਤੋਂ ਛੁਟਕਾਰਾ ਪ੍ਰਾਪਤ ਕਰਨ ਦਾ ਰਸਤਾ ਸੀ। ਉਸ ਦੇ ਸਾਮਰਾਜ 'ਤੇ ਇਹ ਦੋਸ਼ ਲਾਇਆ ਜਾਂਦਾ ਸੀ ਕਿ ਉਹ ਵਿਦੇਸ਼ੀ ਭਗਤਾਂ ਰਾਹੀਂ ਕਾਲੇ ਧੰਨ ਨੂੰ 'ਚਿੱਟਾ' ਕਰਨ ਵਿੱਚ ਮਾਹਰ ਸੀ। ਆਪਣੇ 80ਵੇਂ ਜਨਮ ਦਿਨ 'ਤੇ ਜਨਮ ਦਿਨ 'ਤੇ ਸਾਈਂ ਬਾਬਾ ਦੇ ਸਮਰਥਕਾਂ ਨੇ ਸਾਰੀ ਦੁਨੀਆਂ ਦੇ ਸਾਹਮਣੇ ਉਸ ਨੂੰ ਇੱਕ ਚਮਤਕਾਰੀ ਆਦਮੀ ਤੋਂ ਇਕ 'ਪਰਉਪਕਾਰੀ ਸੰਤ' ਦੇ ਰੂਪ ਵਿਚ ਪੇਸ਼ ਕੀਤਾ। ਇਹ ਇਸ ਲਈ ਹੋਇਆ ਕਿਉਂਕਿ ਮੈਂ ਅਕਸਰ ਆਪਣੇ ਟੀ. ਵੀ. ਪ੍ਰੋਗਰਾਮਾਂ ਵਿੱਚ ਉਸ ਦੇ ਚਮਤਕਾਰਾਂ ਦਾ ਪ੍ਰਦਰਸ਼ਨ ਕਰਿਆ ਕਰਦਾ ਸੀ ਅਤੇ ਹੌਲੀ-ਹੌਲੀ ਸੜਕਾਂ 'ਤੇ ਵੀ ਕਈ ਬੱਚੇ ਉਸ ਦੀ ਨਕਲ ਕਰਦੇ ਦੇਖੇ ਜਾਣ ਲੱਗੇ। ਇਸ ਤੋਂ ਬਾਅਦ ਸਾਰੀ ਜ਼ਿੰਦਗੀ ਸੰਤ ਦਾ ਚੋਲਾ ਪਾ ਕੇ ਗ਼ੈਰ ਸਮਾਜਕ ਕੰਮਾਂ ਨੂੰ ਅਜ਼ਾਮ ਦਿੰਦਾ ਰਿਹਾ।

ਬਾਅਦ ਵਿੱਚ ਉਸ ਨੂੰ ਆਪਣੇ ਜੱਦੀ ਪਿੰਡ ਦੇ ਚਾਰੇ ਪਾਸੇ ਹੋਰ ਸਮਾਜਿਕ ਵਿਕਾਸ ਕਰਵਾਇਆ, ਹਸਪਤਾਲ ਖੁੱਲ੍ਹਵਾਏ, ਗ਼ਰੀਬਾਂ ਦੇ ਲਈ ਸਕੂਲ ਅਤੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਕਰ ਕੇ ਉਹ ਗ਼ਰੀਬ ਲੋਕਾਂ ਵਿਚ 'ਸੰਤ' ਦੇ ਰੂਪ ਵਿੱਚ ਸਾਹਮਣੇ ਆਇਆ। ਹੋ ਸਕਦਾ ਹੈ ਕਿ ਇਹ ਸਮਾਜਕ

ਕੰਮ ਗ਼ਰੀਬਾਂ ਦੇ ਲਈ ਲਾਭਕਾਰੀ ਹੋਣ ਪਰ ਇਸ ਤਰ੍ਹਾਂ ਦੇ ਪਰਉਪਕਾਰੀ ਕੰਮ ਤਾਂ ਮਾਫੀਆ ਮਾਲਕ ਤੇ ਹੋਰ 'ਕਾਲੇ ਕੰਮ' ਕਰਨ ਵਾਲੇ ਵੀ ਕਰਦੇ ਹਨ। ਇਨ੍ਹਾਂ ਚੰਗੇ ਕੰਮਾਂ ਨੂੰ ਉਸ ਦੇ ਅਪਰਾਧ ਅਤੇ ਭਾਰਤੀ ਸਮਾਜ ਲਈ ਕੀਤੇ ਨੁਕਸਾਨ ਨਾਲ ਨਹੀਂ ਤੋਲਿਆ ਜਾ ਸਕਦਾ।

ਦਸੰਬਰ-2005 ਵਿੱਚ ਮੈ ਉਸ ਸਮੇਂ ਦੇ ਰਾਸ਼ਟਰਪਤੀ ਡਾ. ਅਬਦੁਲ ਕਲਾਮ, ਜੋ ਕਿ ਸਾਈਂ ਬਾਬੇ ਦੇ ਉਤਸ਼ਾਹੀ ਸਮਰਥਕਾਂ ਵਿੱਚੋਂ ਇੱਕ ਹਨ, ਨੂੰ ਇੱਕ ਚਿੱਠੀ ਲਿਖੀ ਸੀ, ਜਿਸ ਦਾ ਅੱਜ ਤੱਕ ਜਵਾਬ ਨਹੀਂ ਆਇਆ। ਚਿੱਠੀ ਵਿਚ ਮੈਂ ਸਾਈਂ ਬਾਬੇ ਦੇ ਅਪਰਾਧਾਂ ਦੀ ਜਾਂਚ ਦੀ ਮੰਗ ਕੀਤੀ ਸੀ। ਇਹ ਵੀ ਲਿਖਿਆ ਸੀ ਕਿ ਉਸ ਦੀਆਂ ਸਮਾਜਕ ਵਿਕਾਸ ਦੀਆਂ ਯੋਜਨਾਵਾਂ ਦੇ ਲਈ ਕੀਤੇ ਗਏ ਕੰਮ ਕਾਰਨ, ਅਗਰ ਉਸ ਦੇ ਅਪਰਾਧਾਂ ਨੂੰ ਮਾਫ਼ ਕਰ ਦਿਤਾ ਗਿਆ ਹੈ ਤਾਂ ਇਹ ਨਾ-ਬਰਦਾਸ਼ਤ ਕਰਨਯੋਗ ਹੈ। ਇਹ ਭਾਰਤ ਦੇ ਲਈ ਸ਼ਰਮ ਦੀ ਗੱਲ ਹੈ ਕਿ ਕਾਨੂੰਨ ਵੀ ਬਿਨ੍ਹਾਂ ਕਿਸੇ ਜਾਂਚ ਦੇ ਸਾਈਂ ਬਾਬੇ ਵਿਰੁਧ ਦੋਸ਼ਾਂ ਅਤੇ ਗਵਾਹਾਂ ਦੀ ਅਣਦੇਖੀ ਕਰ ਰਿਹਾ ਹੈ। ਹੁਣ ਸਵਾਲ ਇਹ ਹੈ ਕਿ ਕੀ ਸਾਡਾ ਕਾਨੂੰਨ ਭਗਵੇਂ ਕੱਪੜੇ ਪਾਉਣ ਵਾਲਿਆਂ ਲਈ ਅਛੂਤ ਹੈ? ਕੀ ਸਿਆਸੀ ਦਲਾਂ ਦਾ ਮੌਜੂਦਾ ਕਿਰਦਾਰ ਸਹਿ ਲੈਣਾ ਚਾਹੀਦਾ ਹੈ? ਇਹ ਲੋਕਤੰਤਰ ਦਾ ਮਜ਼ਾਕ ਹੈ।

ਸਾਈਂ ਬਾਬਾ ਭਾਰਤ ਲਈ ਇੱਕ ਵੱਡੇ ਨੁਕਸਾਨ ਦਾ ਕਾਰਣ ਹੈ। ਉਸ ਦੇ ਗ਼ੈਰ ਜ਼ਿੰਮੇਵਾਰ ਸਿਆਸੀ ਰਖਵਾਲੇ ਭਾਰਤ ਦੇ ਰਾਜਨੀਤਿਕ ਸਭਿਆਚਾਰ ਨੂੰ ਭ੍ਰਿਸ਼ਟ ਕਰਦੇ ਹਨ। ਸੱਤਿਆ ਸਾਈਂ ਬਾਬੇ ਦੇ ਚਮਤਕਾਰ ਤੋਂ ਉਤਸ਼ਾਹਿਤ ਹੋ ਕੇ ਇੱਕ ਨਵਾਂ ਸਮੁਦਾਏ ਉਸ ਦਾ ਗੁਣਗਾਣ ਕਰ ਰਿਹਾ ਹੈ।


ਪ੍ਰਧਾਨ, ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ

**ਪੇਸ਼ਕਸ਼ : ਹਰਪ੍ਰੀਤ ਮੁਹਾਲੀ**

**# 94785 16379**


### ਧੰਨਵਾਦ

'ਤਰਕਸ਼ੀਲ' ਨੂੰ ਹਰ ਦਰ 'ਤੇ ਲਿਜਾਣ ਲਈ ਜੁਟਾਈਆਂ ਜਾ ਰਹੀਆਂ ਕੋਸ਼ਿਸ਼ਾਂ ਲਈ ਆਪਣੇ ਇਨ੍ਹਾਂ ਸੱਜਣਾਂ ਦਾ ਦਿਲੀਂ ਧੰਨਵਾਦ ਕਰਦੇ ਹਾਂ।

1. ਡਾ. ਮਨਜਿੰਦਰ ਸਿੰਘ ਸਰਾਂ, ਬਲਾਕ ਪ੍ਰਧਾਨ ਮੈਡੀਕਲ ਪ੍ਰੈਕਟੀਸ਼ਨਰ ਐਸੋਸੀਏਸ਼ਨ, ਲੰਬੀ (ਮੁਕਤਸਰ) ਜਿਨ੍ਹਾਂ ਨੇ 110 ਸਲਾਨਾ ਚੰਦੇ ਭਰੇ।

2. ਕੁਲਦੀਪ ਮਾਣੂੰਕੇ, ਸਹਾਇਕ ਬ੍ਰਾਂਚ ਮੈਨੇਜਰ, ਕੋਟਕਪੂਰਾ ਜਿਨ੍ਹਾਂ ਨੇ 35 ਢਾਈ ਸਾਲਾ ਚੰਦੇ ਕੱਟ ਕੇ ਮੁੱਖ ਦਫ਼ਤਰ ਨੂੰ ਭੇਜੇ।

...ਅਦਾਰਾ

## ਮਾਡਰਨ ਯਮਦੂਤ

ਕੀ ਖਾਈਏ ਕੀ ਛੱਡੀਏ,
ਬਚ ਮੌਤੋਂ ਕਿੱਥੇ ਭੱਜੀਏ,
ਕੁਝ ਬੰਦੇ ਰਿਜਕ ਕਮਾਉਂਦਿਆਂ,
ਜਦੋਂ ਬਣ ਜਾਵਣ ਯਮਦੂਤ,
ਲੋਕਾਂ ਨੂੰ ਧੱਕ ਮੌਤ ਦੇ ਮੂੰਹ ਵਿੱਚ,
ਨੋਟਾਂ ਦੇ ਨਾਲ ਭਰਨ ਸੰਦੂਕ।

ਪਸ਼ੂਆਂ ਨੂੰ ਪਸਮਾਉਣ ਵੇਲੇ,
ਵੇਲਾਂ ਨੂੰ ਟੀਕੇ ਲਾਉਂਦੇ ਨੇ,
ਭਿੰਡੀ, ਬੈਂਗਣ, ਗੋਭੀ ਨੂੰ,
ਧੋ ਜ਼ਹਿਰਾਂ ਵਿੱਚ ਚਮਕਾਉਂਦੇ ਨੇ,
ਕੇਲੇ, ਚੀਕੂ, ਅੰਬ, ਪਪੀਤੇ,
ਖਾਣਯੋਗ ਨਾ ਛੱਡੇ ਫਰੂਟ,
ਲੋਕਾਂ ਨੂੰ ਧੱਕ ਮੌਤ ਦੇ ਮੂੰਹ ਵਿੱਚ...।

ਨਕਲੀ ਬੀਜ, ਦਵਾਈਆਂ ਨਕਲੀ,
ਨਕਲ ਖੋਆ, ਦੁੱਧ, ਪਨੀਰ,
ਨਕਲੀ ਚਟਨੀਆਂ, ਮਿਰਚ-ਮਸਾਲੇ,
ਲਾਲਚ ਦਿੱਤੀ ਮਾਰ ਜ਼ਮੀਰ,
ਬੜੀ ਤਰੱਕੀ 'ਤੇ ਨੇ ਸੱਜਣੋ!
ਅੱਜ-ਕੱਲ ਇਹੋ ਜਿਹੇ ਕਪੂਤ,
ਲੋਕਾਂ ਨੂੰ ਧੱਕ ਮੌਤ ਦੇ ਮੂੰਹ ਵਿੱਚ...।

ਲੋਹਾ, ਸੀਮਿੰਟ, ਬੱਜਰੀ,
ਹਰ ਸ਼ੈਅ ਜਾਂਦੇ ਛਕ,
ਰਿਸ਼ਵਤ ਦੇ ਨਾਲ ਆਪਣੇ,
ਪਾਪ ਲੈਂਦੇ ਨੇ ਢਕ।
ਤਿੜੀਆਂ ਛੱਡਾਂ, ਟੁੱਟੀਆਂ ਸੜਕਾਂ,
ਗੋਲ ਮਾਲ ਦਾ ਦੇਣ ਸਬੂਤ,
ਲੋਕਾਂ ਨੂੰ ਧੱਕ ਮੌਤ ਦੇ ਮੂੰਹ ਵਿੱਚ...।

ਜ਼ਹਿਰਾਂ ਭਰਿਆ ਗੰਦਾ ਪਾਣੀ,
ਨਦੀਆਂ, ਨਹਿਰਾਂ ਵਿੱਚ ਵਹਾਉਂਦੇ,
ਜਿਸ ਨੂੰ ਪੀ ਕੇ ਲੋਕ ਹਜ਼ਾਰਾਂ,
ਰੋਗੀ ਹੋ ਕੇ ਜਾਨ ਗਵਾਉਂਦੇ,
ਢੇਰੀ ਢਾਹ ਕੇ ਬੈਠਿਆਂ,
ਇਹ 'ਭੂਤ' ਨਾ ਆਉਣੇ ਐਵੇਂ ਸੂਤ,
ਲੋਕਾਂ ਨੂੰ ਧੱਕ ਮੌਤ ਦੇ ਮੂੰਹ ਵਿੱਚ,
ਨੋਟਾਂ ਦੇ ਨਾਲ ਭਰਨ ਸੰਦੂਕ।




**ਪਰਮਜੀਤ ਵਿਰਕ,**

**# 81465-32075**

# ਦਿਮਾਗ ਦੇ ਸਿਮਰਤੀ ਕੇਂਦਰ ਦੇ ਭੇਦ ਦੀ ਖੋਜ

ਰਾਜਿੰਦਰ ਕੁਮਾਰ ਰਾਜੀਵ

ਸੰਨ 1952-53 ਵਿੱਚ ਅਮਰੀਕਾ ਦੀ ਮਟੀਰੀਅਲ ਨਿਊ ਨਿਊਰੋਲਾਜੀਕਲ ਇੰਸਟੀਚਿਊਟ ਵਿੱਚ ਇੱਕ 43 ਸਾਲਾ ਔਰਤ ਦੇ ਦਿਮਾਗ ਦਾ ਅਪ੍ਰੇਸ਼ਨ ਹੋ ਰਿਹਾ ਸੀ। ਉਸ ਦੇ ਸਿਰ ਦਾ ਇੱਕ ਭਾਗ ਅਪ੍ਰੇਸ਼ਨ ਰਾਹੀਂ ਖੋਲ੍ਹਿਆ ਗਿਆ ਸੀ ਅਤੇ ਉਸ ਦੇ ਅੰਦਰ ਦਿਮਾਗ ਦਾ ਕੁੱਝ ਹਿੱਸਾ ਦਿਖਾਈ ਦੇ ਰਿਹਾ ਸੀ। ਉਹ ਔਰਤ ਪੂਰਨ ਰੂਪ ਵਿੱਚ ਹੋਸ਼ ਵਿੱਚ ਸੀ। ਉਸ ਦੇ ਸਿਰ ਵਾਲੇ ਭਾਗ ਨੂੰ ਹੀ ਸੁੰਨ ਕੀਤਾ ਗਿਆ ਸੀ ਅਤੇ ਦਰਦ ਦਾ ਉਸ ਨੂੰ ਜ਼ਰਾ ਜਿੰਨਾ ਵੀ ਅਹਿਸਾਸ ਨਹੀਂ ਹੋ ਰਿਹਾ ਸੀ।

ਡਾਕਟਰ ਪੇਨੱਫੀਲਡ ਉਸ ਦਾ ਅਪ੍ਰੇਸ਼ਨ ਕਰ ਰਿਹਾ ਸੀ। ਉਸ ਸਮੇਂ ਉਸ ਦੇ ਹੱਥ ਵਿਚ ਇੱਕ ਖ਼ਾਸ ਕਿਸਮ ਦਾ ਯੰਤਰ ਸੀ ਜਿਸ ਦੀਆਂ ਤਾਰਾਂ ਦਾ ਸੰਬੰਧ, ਉਹ ਔਰਤ ਦੇ ਖੁੱਲ੍ਹੇ ਹੋਏ ਦਿਮਾਗ ਦੇ ਇੱਕ ਵਿਸ਼ੇਸ਼ ਹਿੱਸੇ 'ਤੇ ਕਰਨ ਜਾ ਰਿਹਾ ਸੀ।

ਦਿਮਾਗ ਦੇ ਉਸ ਵਿਸ਼ੇਸ਼ ਸਥਾਨ 'ਤੇ ਤਾਰਾਂ ਨੂੰ ਜੋੜ ਕੇ ਜਿਵੇਂ ਹੀ ਉਸ ਨੇ ਕਰੰਟ ਛੱਡਿਆ, ਤਾਂ ਉਹ ਔਰਤ ਗੁੱਸੇ ਵਿੱਚ ਊਟ-ਪਟਾਂਗ ਬੋਲਣ ਲੱਗ ਪਈ, ਜਿਵੇਂ ਕਿ ਉਹ ਕਿਸੇ ਬੱਚੇ ਨੂੰ ਝਿੜਕਾਂ ਦੇ ਰਹੀ ਹੋਵੇ। ਜਦੋਂ ਡਾਕਟਰ ਨੇ ਕਰੰਟ ਬੰਦ ਕੀਤਾ ਤਾਂ ਉਸ ਔਰਤ ਨੇ ਵੀ ਬੋਲਣਾ ਬੰਦ ਕਰ ਦਿਤਾ।

ਡਾਕਟਰ ਪੇਨੱਫੀਲਡ ਨੇ ਜਦੋਂ ਦੁਬਾਰਾ ਫਿਰ ਉਸੇ ਥਾਂ 'ਤੇ ਤਾਰਾਂ ਦਾ ਸਬੰਧ ਬਣਾਇਆ ਅਤੇ ਬਿਜਲੀ ਦਾ ਕਰੰਟ ਪਾਸ ਕੀਤਾ ਤਾਂ ਉਹ ਔਰਤ ਕਿਸੇ ਰਿਕਾਰਡ ਦੀ ਤਰ੍ਹਾਂ, ਉਸੇ ਤਰ੍ਹਾਂ ਗੁੱਸੇ ਵਿੱਚ ਪਹਿਲਾਂ ਵਾਲੇ ਸ਼ਬਦਾਂ ਨੂੰ ਦੁਹਰਾਉਣ ਲੱਗ ਪਈ ਸੀ। ਡਾਕਟਰ ਇਹ ਸਭ ਦੇਖ ਸੁਣ ਕੇ ਹੈਰਾਨ ਹੋ ਗਿਆ।

ਉਸ ਤੋਂ ਬਾਅਦ ਡਾਕਟਰ ਨੇ ਔਰਤ ਦੇ ਦਿਮਾਗ ਦਾ ਅਪ੍ਰੇਸ਼ਨ ਕੀਤਾ ਅਤੇ ਸਾਰਾ ਕੰਮ ਪੂਰਾ ਕਰਨ ਤੋਂ ਬਾਅਦ ਜਦੋਂ ਔਰਤ ਠੀਕ ਅਵਸਥਾ ਵਿੱਚ ਆ ਗਈ ਤਾਂ ਡਾਕਟਰ ਨੇ ਉਸ ਨੂੰ ਪੁੱਛਿਆ, "ਅਪ੍ਰੇਸ਼ਨ ਦੌਰਾਨ ਤੁਸੀਂ ਜੋ ਸ਼ਬਦ ਬੋਲੇ ਸਨ, ਉਹ ਕਦੋਂ ਅਤੇ ਕਿਸ ਨੇ ਬੋਲੇ ਸਨ ? ਕੀ ਤੁਹਾਨੂੰ ਕੁਝ ਯਾਦ ਹੈ ? "

ਉਸ ਔਰਤ ਨੇ ਪਲ ਭਰ ਦੇ ਲਈ ਕੁਝ ਸੋਚਦੇ ਹੋਏ ਕਿਹਾ ਕਿ ਉਹ ਸ਼ਬਦ ਉਸ ਨੇ ਖੁਦ ਨਹੀਂ ਬੋਲੇ ਸਨ, ਸਗੋਂ ਸੁਣੇ ਸਨ। ਉਸ ਤੋਂ ਬਾਅਦ ਡਾਕਟਰ ਪੇਨੱਫੀਲਡ ਨੇ ਉਸ ਨੂੰ ਪੁੱਛਿਆ ਕਿ ਉਹ ਸ਼ਬਦ ਫਿਰ ਕਿਸ ਨੇ ਬੋਲੇ ਸਨ ? ਤਾਂ ਉਸ ਔਰਤ ਨੇ ਕਿਹਾ ਕਿ ਉਹ ਸ਼ਬਦ ਉਸ ਦੀ ਮਾਂ (ਔਰਤ ਦੀ ਮਾਂ) ਨੇ ਇੱਕ ਵਾਰ ਗੁੱਸੇ ਵਿਚ ਝਿੜਕਦੇ ਹੋਏ ਬੋਲੇ ਸਨ।

"ਕੀ ਤੁਹਾਡੀ ਮਾਂ ਜਿਉਂਦੀ ਹੈ ?" ਡਾਕਟਰ ਦੇ ਪੁੱਛਣ 'ਤੇ ਔਰਤ ਨੇ ਕਿਹਾ ਕਿ ਮਾਂ ਨੂੰ ਮਰੀ ਨੂੰ ਤਾਂ ਲੱਗਭੱਗ 10 ਸਾਲ ਹੋ ਚੁੱਕੇ ਹਨ। ਇਸ ਗੱਲ ਤੋਂ ਡਾਕਟਰ ਹੋਰ ਜ਼ਿਆਦਾ ਹੈਰਾਨ ਹੋ ਗਏ। ਡਾਕਟਰ ਨੇ ਫਿਰ ਔਰਤ ਨੂੰ ਪੁੱਛਿਆ, "ਤਾਂ ਕੀ ਇਸ ਘਟਨਾ ਦਾ ਤੁਹਾਨੂੰ ਕੋਈ ਸੁਪਨਾ ਆਇਆ ਸੀ ?"

"ਨਹੀਂ ਮੈਂ ਤਾਂ ਸਿਰਫ਼ ਵਿਚਾਰ ਕਰ ਰਹੀ ਸੀ। ਵਿਚਾਰਾਂ ਵਿੱਚ ਮੈਂ ਕਲਪਨਾ ਕੀਤੀ ਕਿ ਮੈਂ ਫਿਰ ਛੋਟੀ ਹੋ ਗਈ ਹਾਂ। ਛੋਟੀ ਹੋਣ ਦਾ ਅਹਿਸਾਸ ਹੁੰਦੇ ਸਾਰ ਹੀ ਮੈਨੂੰ ਮਹਿਸੂਸ ਹੋਇਆ ਕਿ ਮੇਰੀ ਮਾਂ ਮੈਨੂੰ ਡਾਂਟ ਰਹੀ ਹੈ। ਮੇਰੀ ਮਾਂ ਨਿੱਕੀ ਨਿੱਕੀ ਗੱਲ 'ਤੇ ਅਕਸਰ ਹੀ ਮੈਨੂੰ ਝਿੜਕਾਂ ਦਿੰਦੀ ਰਹਿੰਦੀ ਸੀ।"

-ਦਿਮਾਗ ਵਿੱਚ ਸਥਿਤ ਸਿਮਰਤੀ ਕੇਂਦਰ ਦੇ ਭੇਦਾਂ ਦੀ ਖੋਜ ਦੀ ਦਿਸ਼ਾ ਵਿਚ ਡਾਕਟਰ ਪੇਨੱਫੀਲਡ ਨੇ ਅਜਿਹੇ ਹੀ ਅਨੇਕਾਂ ਤਜ਼ਰਬੇ ਕੀਤੇ। ਉਸ ਨੇ ਆਪਣੇ ਪ੍ਰਯੋਗਾਂ ਦੇ ਨਾਲ ਇਹ ਪਤਾ ਕੀਤਾ ਕਿ ਦਿਮਾਗ ਵਿਚ ਸਿਮਰਤੀ ਕੇਂਦਰ ਕਿੱਥੇ ਹੁੰਦਾ ਹੈ ਅਤੇ ਸਿਮਰਤੀ ਕੇਂਦਰ ਵਿਚ ਸਿਮਰਤੀਆਂ ਕਿਵੇਂ ਜਮ੍ਹਾਂ ਹੁੰਦੀਆਂ ਹਨ ? ਇਨ੍ਹਾਂ ਦੋਹਾਂ ਪ੍ਰਸ਼ਨਾਂ ਦੇ ਉੱਤਰ ਲਈ ਉਸ ਨੇ ਦਿਮਾਗ ਸਬੰਧੀ ਅਣਗਿਣਤ ਪ੍ਰਯੋਗ ਕੀਤੇ, ਜਿਨ੍ਹਾਂ ਤੋਂ ਉਸ ਬਹੁਤ ਸਾਰੀਆਂ ਨਵੀਆਂ ਜਾਣਕਾਰੀਆਂ ਹਾਸਲ ਹੋਈਆਂ। ਇਹ ਜਾਣਕਾਰੀ ਆਪਣੇ ਆਪ ਵਿੱਚ ਬਹੁਤ ਅਜੀਬ ਤੇ ਮਹੱਤਵਪੂਰਨ ਸਨ। ਡਾਕਟਰ ਪੇਨੱਫੀਲਡ ਨੇ ਵਿਸ਼ੇਸ਼ ਤੌਰ 'ਤੇ ਦਿਮਾਗ ਵਿੱਚ ਸਥਿਤ ਸਿਮਰਤੀ ਕੇਂਦਰ ਦਾ ਅਧਿਐਨ ਕੀਤਾ।

-ਡਾਕਟਰ ਪੇਨੱਫੀਲਡ ਮਿਰਗੀ ਦੇ ਰੋਗੀਆਂ ਦਾ ਅਪ੍ਰੇਸ਼ਨ ਕਰਦੇ ਸਮੇਂ ਅਕਸਰ ਦਿਮਾਗ ਸਬੰਧੀ ਪ੍ਰਯੋਗ ਕਰਦੇ ਰਹਿੰਦੇ ਸਨ। ਦਿਮਾਗ ਦੇ ਕਿਸੇ ਵਿਸ਼ੇਸ਼ ਭਾਗ ਵਿੱਚ ਖਰਾਬੀ ਹੋਣ ਕਰ ਕੇ ਮਿਰਗੀ ਰੋਗ ਹੁੰਦਾ ਹੈ। ਜੇਕਰ ਦਿਮਾਗ ਦਾ ਉਹ ਭਾਗ ਕੱਟ ਕੇ ਅਲੱਗ ਕਰ ਦਿਤਾ ਜਾਵੇ ਤਾਂ ਮਿਰਗੀ ਰੋਗ ਦੂਰ ਹੋ ਜਾਂਦਾ ਹੈ, ਇਹ ਡਾਕਟਰ ਪੇਨੱਫੀਲਡ ਦਾ ਵਿਚਾਰ ਸੀ। ਅੰਤ ਅਪ੍ਰੇਸ਼ਨ ਕਰ ਕੇ ਉਸ ਦਿਮਾਗ ਦੇ ਖਰਾਬ ਭਾਗ ਨੂੰ ਲੱਭ ਕੇ ਅਪ੍ਰੇਸ਼ਨ ਰਾਹੀ ਵੱਖ ਕਰ ਦਿੰਦੇ ਸਨ ਅਤੇ ਇਸ ਦੌਰਾਨ ਉਹ ਸਿਮਰਤੀ ਕੇਂਦਰ ਦੇ ਨਾਲ ਸੰਬੰਧਿਤ ਪ੍ਰਯੋਗ ਵੀ ਕਰਦੇ ਰਹਿੰਦੇ ਸਨ।

-ਦਿਮਾਗ ਵਿੱਚ ਸਥਿਤ ਸਿਮਰਤੀ ਕੇਂਦਰ ਦੇ ਭਾਗ ਵਿੱਚ ਕਿਸੇ ਵਿਸ਼ੇਸ਼ ਬਿੰਦੂ 'ਤੇ ਬਿਜਲੀ ਦਾ ਲੋੜੀਂਦਾ ਕਰੰਟ ਪਾਸ ਕਰਨ ਨਾਲ ਉੱਥੇ ਇਕੱਤਰਿਤ ਹੋਈਆਂ ਸਿਮਰਤੀਆਂ ਸ਼ਬਦਾਂ ਦੇ ਰੂਪ ਵਿੱਚ ਮੂੰਹ ਰਾਹੀਂ ਨਿਕਲ ਆਉਂਦੀਆਂ (ਬੋਲਦੀਆਂ) ਹਨ। ਇਸ ਤਰ੍ਹਾ ਨਾਲ ਸਿਮਰਤੀ ਕੇਂਦਰ ਵਿੱਚ ਅਜਿਹੇ ਹਜ਼ਾਰਾਂ

ਬਿੰਦੂ ਹੁੰਦੇ ਹਨ ਜਿੱਥੇ ਜੀਵਨ ਵਿਚ ਵਾਪਰਨ ਵਾਲੀਆਂ ਅਨੇਕਾਂ ਹੀ ਭਿੰਨ ਭਿੰਨ ਘਟਨਾਵਾਂ ਉਸੇ ਰੂਪ ਵਿੱਚ ਇਕੱਠੀਆਂ ਹੁੰਦੀਆਂ ਰਹਿੰਦੀਆਂ ਹਨ। ਹਰੇਕ ਬਿੰਦੂ 'ਤੇ , ਵੱਖਰੀ ਵੱਖਰੀ ਸਿਮਰਤੀ ਜਮ੍ਹਾਂ (ਅੰਕਿਤ) ਰਹਿੰਦੀ ਹੈ। ਸਿਮਰਤੀ ਕੇਂਦਰ ਦੀ ਤੁਲਨਾ ਗਰਾਮੋਫੋਨ ਦੇ ਰਿਕਾਰਡ ਨਾਲ ਕੀਤੀ ਜਾ ਸਕਦੀ ਹੈ। ਗਰਾਮੋਫੋਨ ਦੀ ਸੂਈ ਰਿਕਾਰਡ ਦੀ ਜਿਸ ਲਾਈਨ ਦੇ ਬਿੰਦੂ ਉਪਰ ਰੱਖਣ ਨਾਲ, ਤਾਂ ਤੁਰੰਤ ਉਥੇ ਜਮ੍ਹਾਂ ਹੋਏ ਸ਼ਬਦਾਂ ਜਾਂ ਗੀਤਾਂ ਦੀ ਧੁਨ ਸੁਣਾਈ ਦੇਣ ਲੱਗ ਪੈਂਦੀ ਹੈ। ਬਿਲਕੁਲ ਇਸੇ ਤਰ੍ਹਾਂ ਸਿਮਰਤੀ ਕੇਂਦਰ ਨਾਲ ਹੁੰਦਾ ਹੈ। ਸਿਮਰਤੀ ਕੇਂਦਰ ਦੇ ਜਿਸ ਬਿੰਦੂ ਵਿੱਚੋਂ ਦੀ ਜੇ ਬਿਜਲੀ ਦਾ ਕਰੰਟ ਪਾਸ ਹੋਵੇ ਤਾਂ ਵਿਸ਼ੇਸ਼ ਸ਼ਬਦ, ਉਤੇਜਨਾ ਨਾਲ ਮੂੰਹ ਵਿੱਚੋਂ ਦੀ ਨਿਕਲਣਗੇ। (ਬੋਲਣਗੇ)

-ਦਿਮਾਗ ਦੇ ਸਿਮਰਤੀ ਕੇਂਦਰ ਵਿੱਚ ਮਨੁੱਖ ਦੀ ਜ਼ਿੰਦਗੀ ਵਿੱਚ ਵਾਪਰਨ ਵਾਲੀ ਹਰ ਘਟਨਾ ਜਮ੍ਹਾਂ ਹੁੰਦੀ ਰਹਿੰਦੀ ਹੈ। ਚਾਹੇ ਉਹ ਘਟਨਾ ਖਾਸ ਹੋਵੇ ਜਾਂ ਆਮ। ਅਸੀਂ ਕਦੇ ਕਦੇ ਆਪਣੇ ਜੀਵਨ ਵਿੱਚ ਵਾਪਰਨ ਵਾਲੀ ਘਟਨਾ 'ਤੇ ਕੋਈ ਵਿਸ਼ੇਸ਼ ਧਿਆਨ ਨਹੀਂ ਦਿੰਦੇ ਅਤੇ ਇਸ ਨੂੰ ਵਿਅਰਥ ਸਮਝਦੇ ਹੋਏ ਭੁੱਲ ਜਾਂਦੇ ਹਾਂ। ਇਸ ਦੇ ਉਲਟ, ਕਿਸੇ ਹੋਰ ਵਾਪਰੀ ਹੋਈ ਘਟਨਾ 'ਤੇ ਖ਼ਾਸ ਧਿਆਨ ਦਿੰਦੇ ਹੋਏ ਅਤੇ ਮਹੱਤਵਪੂਰਨ ਮੰਨਦੇ ਹੋਏ ਵਰ੍ਹਿਆਂ ਤੱਕ ਯਾਦ ਰੱਖਦੇ ਹਾਂ ਪਰ ਸਾਡਾ ਦਿਮਾਗ ਇਹ ਫਰਕ ਨਹੀਂ ਰੱਖਦਾ। ਦਿਮਾਗ ਆਪਣੇ ਸਿਮਰਤੀ ਸਥੱਲ 'ਤੇ ਦੋਹਾਂ ਘਟਨਾਵਾਂ ਨੂੰ ਬਰਾਬਰ ਰੂਪ ਵਿਚ ਜਮ੍ਹਾ ਕਰਦਾ ਹੈ ਅਤੇ ਇਨ੍ਹਾਂ ਨੂੰ ਜੀਵਨ ਭਰ ਸੰਭਾਲ ਕੇ ਰੱਖਦਾ ਹੈ।

-ਸਿਮਰਤੀ ਕੇਂਦਰ ਰਿਕਾਰਡ ਹੋਈਆਂ ਸਿਮਰਤੀਆਂ ਵਿੱਚ ਜੇ ਕੋਈ ਖਾਸ ਸਿਮਰਤੀ ਉਸ ਸਮੇਂ ਯਾਦ ਆਉਂਦੀ ਹੈ ਜਦੋਂ ਉਸ ਨਾਲ ਮੇਲ ਖਾਂਦੀ ਹੋਈ ਗੱਲਬਾਤ ਚੱਲ ਰਹੀ ਹੁੰਦੀ ਹੈ ਜਾਂ ਕੋਈ ਘਟਨਾ ਵਾਪਰ ਰਹੀ ਹੁੰਦੀ ਹੈ, ਨੂੰ ਯਾਦ ਕਰਵਾਉਣ (ਜਾਂ ਯਾਦ ਦਿਵਾਉਣ) ਦਾ ਇਹ ਕੰਮ ਸਾਡੇ ਸਰੀਰ ਅੰਦਰ ਪੈਦਾ ਹੋਈਆਂ ਕੁਦਰਤੀ ਸੰਵੇਦਨ ਤਰੰਗਾਂ ਦਿਮਾਗ ਦੇ ਸਿਮਰਤੀ ਕੇਂਦਰ ਵਿੱਚ ਉਸ ਵਿਸ਼ੇਸ਼ ਬਿੰਦੂ ਨੂੰ ਤਰੰਗਿਤ ਕਰ ਦੇ ਪੈਦਾ ਹੁੰਦੀਆਂ ਹਨ। ਪ੍ਰਯੋਗ ਦੌਰਾਨ ਡਾਕਟਰ ਪੇਨੱਫੀਲਡ ਨੇ ਕਰੰਟ ਦੀਆਂ ਤਰੰਗਾਂ ਤੋਂ ਲਿਆ ਸੀ।

-ਵਿਚਾਰ ਕਰਦੇ ਸਮੇਂ ਸੰਵੇਦਕ ਤਰੰਗਾਂ ਉਸ ਖਾਸ ਵਿਸ਼ੇ ਨਾਲ ਸਬੰਧਤ ਸਿਮਰਤੀਆਂ ਜਿਸ ਬਿੰਦੂ 'ਤੇ ਰਿਕਾਰਡ ਹੁੰਦੀਆਂ ਹਨ, ਉਨ੍ਹਾ ਬਿੰਦੂਆਂ ਨੂੰ ਤਰੰਗਿਤ ਕਰ ਕੇ ਵਿਸ਼ੇਸ਼ ਵਿਸ਼ੇ ਦਾ ਵਿਸਥਾਰ ਰੂਪ ਬਣਾਈ ਰੱਖਦੀਆਂ ਹਨ। ਇਨ੍ਹਾਂ ਵਿੱਚੋਂ ਹੀ ਕਦੇ ਕਦੇ ਕੋਈ ਤਰੰਗ ਕਿਸੇ ਅਣਚਾਹੇ ਸਿਮਰਤੀ ਕੇਂਦਰ ਨੂੰ ਤਰੰਗਿਤ ਕਰ ਦਿੰਦੀ ਹੈ ਅਤੇ ਅਸਲੀ ਵਿਸ਼ੇ ਤੋਂ ਹੱਟ ਕੇ ਕੋਈ ਦੂਜੀ ਹੋਰ ਗੱਲ ਯਾਦ ਆ ਜਾਂਦੀ ਹੈ। ਇਸ ਨਾਲ ਕਦੇ ਕਦੇ ਵਿਚਾਰ ਦੀ ਤੰਦ ਟੁੱਟ ਜਾਂਦੀ ਹੈ ਜਾਂ ਫਿਰ ਵੱਖ ਵੱਖ ਤਰ੍ਹਾਂ ਦੀਆ ਹੋਰ ਗੱਲਾਂ ਯਾਦ ਆਉਣ ਲੱਗ ਪੈਂਦੀਆਂ ਹਨ।

ਦਿਮਾਗ ਦੀ ਜਿਸ ਥਾਂ 'ਤੇ ਦ੍ਰਿਸ਼ਟੀ, ਗੱਲਬਾਤ ਆਦਿ ਦੇ ਕੇਂਦਰ ਹੁੰਦੇ ਹਨ ਉਨ੍ਹਾਂ ਦੇ ਕੋਲ ਹੀ ਸਿਮਰਤੀ ਕੇਂਦਰ ਹੁੰਦਾ ਹੈ। ਸਾਡੀ ਹਰ ਰੋਜ਼ ਦੀ ਹੁੰਦੀ ਚਰਚਾ ਨਾਲ ਸਿਮਰਤੀ ਕੇਂਦਰ ਦਾ ਡੂੰਘਾ ਸੰਬੰਧ ਹੁੰਦਾ ਹੈ। ਜਦੋਂ ਅਸੀਂ ਕੋਈ ਘਟਨਾ ਜਾਂ ਵਸਤੂ ਦੇਖਦੇ ਹਾਂ ਜਾਂ ਕੋਈ ਆਵਾਜ਼ ਸੁਣਦੇ ਹਾਂ ਤਾਂ ਸਾਡੇ ਦਿਮਾਗ ਵਿਚ ਜੈਵ ਰਸਾਇਣਿਕ ਸੰਕੇਤ ਅੰਕਿਤ ਹੋ ਜਾਂਦੇ ਹਨ। ਇਸ ਪ੍ਰਕਾਰ ਅੰਕਿਤ ਸੰਕੇਤਾਂ ਨੂੰ ਕਦੇ ਵੀ ਮਿਟਾਇਆ ਨਹੀਂ ਜਾ ਸਕਦਾ। ਜਿਉਂ-ਜਿਉਂ ਸਾਡਾ ਜੀਵਨ ਅੱਗੇ ਵੱਧਦਾ ਜਾਂਦਾ ਹੈ ਤਾਂ ਸਿਮਰਤੀਆਂ ਦਾ ਭੰਡਾਰ ਵੀ ਵਧਦਾ ਜਾਂਦਾ ਹੈ।

-ਜਦੋਂ ਕਦੇ ਸਾਨੂੰ ਜੀਵਨ ਦਾ ਕੋਈ ਨਵਾਂ ਅਨੁਭਵ ਹੁੰਦਾ ਹੈ ਤਾਂ ਉਸ ਨਾਲ ਸੰਬੰਧਤ ਸਿਮਰਤੀਆਂ ਬਾਹਰ ਆਉਂਦੀਆਂ ਹਨ ਅਤੇ ਨਵੀਆਂ ਦੇ ਪੁਰਾਣੀਆਂ ਸਿਮਰਤੀਆਂ ਦਾ ਆਪਸ ਵਿੱਚ ਤਾਣਾ ਬਾਣਾ ਅਤੇ ਸੰਬੰਧ ਜੁੜਦਾ ਹੈ। ਇਸ ਤਰ੍ਹਾ ਨਾਲ ਨਵੇਂ ਨਵੇਂ ਅਨੁਭਵਾਂ ਦਾ ਵਿਕਾਸ ਹੁੰਦਾ ਹੈ।

ਇੱਥੇ ਦਿਲਚਸਪ ਉਦਾਹਰਣ ਲੈਂਦੇ ਹਾਂ., ਇੱਕ ਛੋਟਾ ਜਿਹਾ ਬੱਚਾ ਪਹਿਲੀ ਵਾਰ ਵੱਡੇ ਕੁੱਤੇ ਨੂੰ ਦੇਖਦਾ ਹੈ, ਇਸ ਪਹਿਲੇ ਕੁੱਤੇ ਦੇ ਵਿਸ਼ੇ ਵਿਚ ਉਸ ਨੂੰ ਕੋਈ ਪੁਰਾਣਾ ਅਨੁਭਵ ਨਾ ਹੋਣ ਕਰ ਕੇ ਉਸ ਦੇ ਮਨ ਵਿੱਚ ਕੁੱਤੇ ਬਾਰੇ ਕੋਈ ਪ੍ਰਕਿਰਿਆ ਨਹੀਂ ਹੁੰਦੀ। ਅਚਾਨਕ ਉਹੀ ਕੁੱਤਾ ਭੌਂਕਦਾ ਹੋਇਆ ਉਸ ਬੱਚੇ 'ਤੇ ਝਪਕਦਾ ਹੈ। ਬੱਚਾ ਬੁਰੀ ਤਰ੍ਹਾਂ ਡਰ ਜਾਂਦਾ ਹੈ ਰੋਣ ਲੱਗ ਜਾਦਾ ਹੈ। ਕੁਝ ਦੇਰ ਬਾਅਦ ਬੱਚਾ ਇਸ ਘਟਨਾ ਨੂੰ ਭੁੱਲ ਜਾਂਦਾ ਹੈ ਅਤੇ ਸਾਮਾਨ ਅਵਸਥਾ ਵਿੱਚ ਆ ਜਾਂਦਾ ਹੈ। ਕੁਝ ਦਿਨਾਂ ਬਾਅਦ ਬੱਚੇ ਨੂੰ ਫਿਰ ਇੱਕ ਹੋਰ ਕੁੱਤਾ ਦਿਖਾਈ ਦਿੰਦਾ ਹੈ। ਹਾਲਾਂਕਿ ਇਹ ਕੁੱਤਾ ਬੱਚੇ 'ਤੇ ਝਪਕਦਾ ਨਹੀਂ ਹੈ ਅਤੇ ਫਿਰ ਚੁੱਪ-ਚਾਪ ਖੜ੍ਹਾ ਰਹਿੰਦਾ ਹੈ ਪਰ ਬੱਚੇ ਨੂੰ ਕੁੱਤੇ ਨੂੰ ਦੇਖਦੇ ਸਾਰ ਹੀ ਪਹਿਲਾਂ ਵਾਲੇ ਕੁੱਤੇ ਦੇ ਵਿਵਹਾਰ ਦੀ ਯਾਦ ਆ ਜਾਂਦੀ ਹੈ ਅਤੇ ਉਹ ਡਰ ਨਾਲ ਬੁਰੀ ਤਰ੍ਹਾਂ ਰੋਣਾ ਸ਼ੁਰੂ ਕਰ ਦਿੰਦਾ ਹੈ ਇਹ ਸਥਿਤੀ ਬੱਚੇ ਵਿੱਚ ਅੰਕ੍ਰਿਤ ਹੋਈ ਪਹਿਲੀ ਸਿਮਰਤੀ ਦੇ ਜਾਗ੍ਰਿਤ ਹੋਣ 'ਤੇ ਪੈਦਾ ਹੁੰਦੀ ਹੈ।

-ਡਾਕਟਰ ਪੇਨੱਫੀਲਡ ਦੀ ਇਸ ਅਦਭੁਤ ਖੋਜ ਨੇ ਮਾਨਸਿਕ ਰੋਗਾਂ ਦੇ ਇਲਾਜ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਜ਼ਿੰਦਗੀ ਵਿੱਚ ਵਾਪਰੀ ਹੋਈ ਕਿਸੇ ਵੀ ਘਟਨਾ ਨਾਲ ਦੁਰਘਟਨਾ ਵੱਸ ਦਿਮਾਗ ਨੂੰ ਠੇਸ ਪਹੁੰਚਦੀ ਹੈ ਜਾਂ ਬਚਪਨ ਵਿਚ ਕਿੰਨੇ ਹੀ ਕੌੜੇ ਅਨੁਭਵਾਂ ਨਾਲ ਵਾਸਤਾ ਪੈਂਦਾ ਹੈ ਤਾਂ ਅਜਿਹੇ ਅਨੁਭਵ ਸਿਮਰਤੀ ਕੇਂਦਰ ਵਿਚ ਛੁਪੇ ਰਹਿੰਦੇ ਹਨ ਤੇ ਹੌਲੀ ਹੌਲੀ ਮਾਨਸਿਕ ਕਿਰਿਆ ਵਧਦੀ ਰਹਿੰਦੀ ਹੈ ਅਤੇ ਅੱਗੇ ਜਾ ਕੇ ਕਿਸੇ ਮਾਨਸਿਕ ਰੋਗ ਦਾ ਕਾਰਨ ਬਣਦੀ ਹੈ।

**ਅਨੁਵਾਦਕ : ਪ੍ਰੀਤਮ 'ਭਾਰਤੀ', # 9781914084**

# ਤਰਕ ਦੇ ਅੰਗ-ਸੰਗ



ਰਾਜਪਾਲ ਕਪੂਰਥਲਾ

ਦੋਸਤੋ ਗੱਲ ਬਚਪਨ ਤੋਂ ਹੀ ਸ਼ੁਰੂ ਕਰਦੇ ਹਾਂ। ਜਦ ਬਚਪਨ ਵਿੱਚ ਅਸੀਂ ਕਿਸੇ ਚੀਜ਼ ਨੂੰ ਨਾ ਛੱਡਣ ਦੀ ਜ਼ਿਦ ਕਰਕੇ ਸਾਂ ਤਾਂ ਸਾਡੇ ਵੱਡੇ ਉਸ ਚੀਜ਼ ਨੂੰ ਛੁਪਾ ਕੇ ਕਹਿ ਦਿੰਦੇ ਸੀ ਕਿ ਉਹ ਚੀਜ਼ 'ਕੋਕੋ' ਲੈ ਗਈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਹ 'ਕੋਕੋ' ਨਾ ਤਾਂ ਅਸੀਂ ਦੇਖੀ ਸੀ ਤੇ ਨਾ ਹੀ ਸਾਡੇ ਵੱਡਿਆਂ ਨੇ। ਬੱਸ ਆਪਾਂ ਵੱਡਿਆਂ ਨੂੰ ਸਿਆਣੇ ਸਮਝ ਕੇ ਆਪਣੀ ਕਲਪਨਾ ਵਿੱਚ ਹੀ 'ਕੋਕੋ' ਦੀ ਕੋਈ ਤਸਵੀਰ ਬਣਾ ਲੈਂਦੇ ਸਾਂ ਅਤੇ ਸੋਚਦੇ ਸਾਂ ਕਿ ਇਹ 'ਕੋਕੋ' ਨਾਂ ਦੀ ਸ਼ੈਅ ਬਹੁਤ ਬੁਰੀ ਹੈ।

ਇਸੇ ਤਰ੍ਹਾਂ ਰੱਬ, ਪ੍ਰਮਾਤਮਾ, ਭਗਵਾਨ ਆਦਿ ਵਾਲਾ ਸਿਸਟਮ ਵੀ ਇਸ ਉੱਪਰਲੀ ਉਦਾਹਰਣ ਨਾਲੋਂ ਵੱਖਰਾ ਨਹੀਂ ਹੈ। ਫਰਕ ਸਿਰਫ਼ ਐਨਾ ਹੀ ਹੈ ਕਿ ਇੱਥੇ ਸਾਡੀ ਬੱਚਿਆਂ ਦੀ ਜਗ੍ਹਾ ਅਗਿਆਨੀ ਅਤੇ ਅੰਧ-ਵਿਸ਼ਵਾਸ਼ੀ ਲੋਕਾਂ ਨੇ ਲੈ ਲਈ ਹੈ ਅਤੇ ਸਾਡੇ ਵੱਡਿਆਂ ਦੀ ਜਗ੍ਹਾ ਧਰਮ ਗੁਰੂਆਂ ਅਤੇ ਪ੍ਰਚਾਰਕਾਂ ਨੇ ਲੈ ਲਈ ਹੈ। ਹੁਣ ਨਾ ਤਾਂ 'ਕੋਕੋ' ਦੀ ਹੋਂਦ ਜਾਂ ਅਣਹੋਂਦ ਸਾਬਤ ਕੀਤੀ ਜਾ ਸਕਦੀ ਹੈ ਤੇ ਨਾ ਹੀ 'ਰੱਬ' ਦੀ। ਮੁੱਕਦੀ ਗੱਲ ਕਲਪਨਾ 'ਤੇ ਅਧਾਰਤ ਕਿਸੇ ਵੀ ਚੀਜ਼ ਦੀ ਹੋਂਦ ਜਾਂ ਅਣਹੋਂਦ ਸਾਬਤ ਨਹੀਂ ਕੀਤੀ ਜਾ ਸਕਦੀ।

ਉੱਪਰਲੀ ਗੱਲ ਦਾ ਹੋਰ ਡੂੰਘਾ ਮਤਲਬ ਧਾਰਮਕ ਗ੍ਰੰਥਾਂ ਨੂੰ ਥੋੜਾ ਜਿਹਾ ਤਰਕ ਦੀ ਕਸੌਟੀ ਤੇ ਪਰਖ ਕੇ ਸਹਿਜੇ ਹੀ ਸਮਝ ਵਿੱਚ ਆ ਜਾਂਦਾ ਹੈ। ਉਹ ਇਹ ਕਿ ਧਰਮ ਗ੍ਰੰਥ ਆਖਦੇ ਹਨ ਕਿ ਪਰਮਾਤਮਾ ਨਿਰ-ਆਕਾਰ ਹੈ, ਭਾਵ ਕਿ ਉਸ ਦਾ ਕੋਈ ਆਕਾਰ ਨਹੀਂ ਹੈ। ਕੋਈ ਸਰੂਪ ਵੀ ਨਹੀਂ ਹੈ। ਹੁਣ ਦੇਖਿਆ ਜਾਵੇ ਤਾਂ ਉਸ ਚੀਜ਼ ਨੂੰ ਅਸੀਂ ਕਿਵੇਂ ਲੱਭ ਸਕਦੇ ਹਾਂ ਜਿਸ ਦਾ ਕੋਈ ਆਕਾਰ ਹੀ ਨਾ ਹੋਵੇ ? ਫਿਰ 'ਰੱਬ' ਅਤੇ 'ਕੋਕੋ' ਵਿੱਚ ਫਰਕ ਹੀ ਕੀ ਰਹਿ ਗਿਆ ? ਆਕਾਰ ਤਾਂ 'ਕੋਕੋ' ਦਾ ਵੀ ਨਹੀਂ ਸੀ।

ਹੁਣ ਅਗਲਾ ਸਵਾਲ ਖੜਾ ਹੁੰਦਾ ਹੈ ਕਿ ਰੱਬ ਨੂੰ ਲੱਭ ਕੇ ਕੀ ਲੈਣਾ ਹੈ ? ਇਸ ਦਾ ਜਵਾਬ ਵੀ ਧਾਰਮਕ ਗ੍ਰੰਥਾਂ ਵਿੱਚ ਹੀ ਮੌਜੂਦ ਹੈ। ਬੱਸ ਗੱਲ ਫਿਰ ਤਰਕ ਮੁਤਾਬਕ ਪਰਖ ਕਰਨ ਦੀ ਹੈ। ਧਰਮ ਦੇ ਪ੍ਰਚਾਰਕ ਅਤੇ ਖੁਦ ਧਰਮ ਗ੍ਰੰਥ ਸਾਨੂੰ ਵਾਰ-ਵਾਰ ਇਹ ਸਿੱਖਿਆ ਦਿੰਦੇ ਹਨ ਕਿ ਹੇ ਮਨੁੱਖ ! ਤੂੰ ਮੋਹ ਮਾਇਆ ਵਿੱਚ ਪਿਆ ਹੋਇਆਂ ਹੈਂ। ਜਦ ਤੱਕ ਤੂੰ ਇਹਨਾਂ ਦੁਨਿਆਵੀਂ ਪਦਾਰਥਾਂ ਦੇ ਮੋਹ ਦਾ ਤਿਆਗ ਨਹੀਂ ਕਰਦਾ ਤਦ ਤੱਕ ਤੈਨੂੰ ਪ੍ਰਮਾਤਮਾ ਨਹੀਂ ਮਿਲ ਸਕਦਾ। ਹੁਣ ਮੈਂ ਇਹ ਮੁੱਦਾ ਪਾਠਕਾਂ ਅੱਗੇ ਹੀ ਵਿਚਾਰ ਲਈ ਰੱਖਦਾ ਹਾਂ-ਮੰਨ ਲਓ ਤੁਸੀਂ ਮੋਹ ਮਾਇਆ ਤਿਆਗ ਕੇ 'ਰੱਬ' ਨੂੰ ਲੱਭਣ ਦੀ ਕੋਸ਼ਿਸ਼ ਕਰਦੇ ਹੋ। ਫਰਜ਼ ਕਰੋ ਤੁਸੀਂ ਸਫ਼ਲ ਹੋ ਜਾਂਦੇ ਹੋ ਤੇ ਪ੍ਰਮਾਤਮਾ ਤੁਹਾਨੂੰ ਇਕਾਂਤ ਵਿੱਚ ਮਿਲ ਪਿਆ ਤਾਂ ਤੁਸੀਂ ਉਸ ਕੋਲੋ ਕੀ ਮੰਗੋਗੇ ? ਇਹ ਤਾਂ ਹੋ ਹੀ ਨਹੀਂ ਸਕਦਾ ਕਿ ਐਨੀ ਮਿਹਨਤ ਅਤੇ ਤਿਆਗ ਤੋਂ ਬਾਅਦ ਤੁਸੀਂ ਕੁਝ ਵੀ ਨਾ ਮੰਗੋ। ਚਲੋ ਫਰਜ਼ ਕਰ ਲੈਂਦੇ ਹਾਂ ਕਿ ਤੁਸੀਂ ਉਸ ਕੋਲੋਂ ਅਮੀਰੀ, ਐਸ਼ੋ-ਆਰਾਮ ਦਾ ਸਾਰਾ ਸਮਾਨ, ਘਰ-ਬਾਰ, ਗੱਡੀਆਂ, ਬੰਗਲੇ, ਜ਼ਮੀਨ ਜਾਇਦਾਦ, ਸਵਿਸ-ਬੈਂਕ ਦਾ ਖਾਤਾ ਆਦਿ ਮੰਗ ਲੈਂਦੇ ਹੋ ਤਾਂ 'ਰੱਬ' ਉੱਥੋਂ ਗਾਇਬ ਹੋਣ ਵਿੱਚ ਇੱਕ ਪਲ ਵੀ ਨਹੀਂ ਲਾਵੇਗਾ। ਕਿਉਂ ਭਲਾਂ ? ਉਹ ਇਸ ਲਈ ਕਿ ਤੁਸੀਂ ਤਾਂ ਫਿਰ ਉਹੀ ਮੋਹ ਮਾਇਆ ਵਾਲੇ ਪਦਾਰਥ ਮੰਗ ਬੈਠੇ, ਦੂਜੇ ਪਾਸੇ ਜੇਕਰ ਤੁਸੀਂ ਗਰੀਬੀ ਅਤੇ ਦੁੱਖ ਦਰਦ ਮੰਗਦੇ ਹੋ ਤਾਂ ਵੀ ਕੀ ਫਾਇਦਾ ? ਇਹ ਚੀਜ਼ਾਂ ਤਾਂ ਤੁਹਾਡੇ ਕੋਲ ਪਹਿਲਾਂ ਹੀ ਮੌਜੂਦ ਹਨ। ਫਸ ਗਏ ਨਾ ਕਸੂਤੇ, ਗਈ ਨਾ ਮਿਹਨਤ ਬੇਕਾਰ।

ਅੱਗੇ ਗੱਲ ਕਰਦੇ ਹਾਂ 'ਗੁਰਮੁਖ' ਅਤੇ 'ਮਨਮੁਖ' ਦੀ। ਧਰਮ ਅਨੁਸਾਰ ਚੱਲਣ ਵਾਲੇ ਮਨੁੱਖ ਨੂੰ ਗੁਰਮੁਖ ਕਹਿ ਕੇ ਸਨਮਾਨਿਤ ਕੀਤਾ ਜਾਂਦਾ ਹੈ ਅਤੇ ਆਪਣੇ ਮਨ ਅਨੁਸਾਰ (ਜਾਂ ਇਹ ਕਹਿ ਲਉ ਤਰਕ ਅਨੁਸਾਰ) ਚੱਲਣ ਵਾਲੇ ਨੂੰ ਮਨਮੁਖ ਕਹਿ ਕੇ ਭੰਡਿਆ ਜਾਂਦਾ ਹੈ। ਧਰਮ ਗ੍ਰੰਥ ਅਤੇ ਧਰਮ ਦੇ ਪ੍ਰਚਾਰਕ ਇਹ ਪ੍ਰਚਾਰ ਬੜੇ ਜ਼ੋਰ-ਸ਼ੋਰ ਨਾਲ ਕਰਦੇ ਹਨ ਕਿ ਗੁਰਮੁਖ ਇਨਸਾਨ 'ਰੱਬ' ਦੀ ਦਰਗਾਹ ਵਿੱਚ ਸਤਿਕਾਰੇ ਜਾਂਦੇ ਹਨ ਅਤੇ ਮਨਮੁਖ ਆਦਮੀ ਨੂੰ ਰੱਬ ਦੀ ਦਰਗਾਹ ਵਿੱਚੋਂ ਧੱਕੇ ਪੈਂਦੇ ਹਨ। ਮਨਮੁਖ ਨੂੰ ਤਾਂ ਅਜਿਹੇ ਭੈੜੇ ਸ਼ਬਦਾਂ ਨਾਲ ਭੰਡਿਆ ਗਿਆ ਹੈ ਕਿ ਜੇਕਰ ਉਹ ਸ਼ਬਦ ਇੱਥੇ ਲਿਖੇ ਜਾਣ ਤਾਂ ਸ਼ਬਦਾਂ ਦੀ ਲੜੀ ਨਾ ਟੁੱਟੇ। ਹੋਰ ਤੇ ਹੋਰ ਗੁਰਮੁਖਾਂ ਨੂੰ ਇਹ ਨਸੀਹਤ ਵੀ ਕੀਤੀ ਜਾਂਦੀ ਹੈ ਕਿ ਮਨਮੁਖ ਦੀ ਸੰਗਤ ਨਹੀਂ ਕਰਨੀ ਕਿਉਂਕਿ ਮਨਮੁਖ ਅਸਲੀ ਰਸਤੇ ਤੋਂ ਭਟਕਿਆ ਹੋਇਆ ਹੈ। ਉਹ ਪੁੱਠੀ ਮੱਤ ਵਾਲਾ ਹੈ। ਉਹ ਤੁਹਾਨੂੰ ਆਪਣੀ ਮੱਤ (ਤਰਕ) ਨਾਲ ਆਪਣੇ ਪਿੱਛੇ ਲਾ ਲਵੇਗਾ। ਹੁਣ ਸਵਾਲ ਹੈ ਇਹ ਪੈਦਾ ਹੁੰਦਾ ਹੈ ਕਿ ਜੇਕਰ ਗੁਰਮੁਖ ਬੰਦਾ ਆਪਣੀ ਸੋਚ ਦਾ ਪੱਕਾ ਹੋਵੇਗਾ ਤਾਂ ਮਨਮੁਖ ਉਸ ਦਾ ਕੀ ਵਿਗਾੜ ਲਵੇਗਾ ? ਦੂਜੇ ਪਾਸੇ ਮਨਮੁਖ ਨੂੰ ਵਿਗਿਆਨ ਵੱਲੋਂ ਕੋਈ ਵੀ ਹਦਾਇਤ ਨਹੀਂ ਦਿੱਤੀ ਜਾਂਦੀ

ਕਿ ਗੁਰਮੁਖ ਦਾ ਸਾਥ ਨਹੀਂ ਕਰਨਾ, ਵਗੈਰ-ਵਗੈਰਾ। ਮਨਮੁਖ ਕਦੀ ਵੀ ਗੁਰਮੁਖ ਦੀ ਸੰਗਤ ਕਰਨ ਤੋਂ ਨਹੀਂ ਡਰਦਾ ਕਿਉਂਕਿ ਉਸ ਨੂੰ ਆਪਣੇ ਤਰਕ ਅਤੇ ਵਿਗਿਆਨ ਉੱਪਰ ਪੂਰਾ ਭਰੋਸਾ ਹੁੰਦਾ ਹੈ। ਉਸ ਨੂੰ ਇਹ ਪੱਕਾ ਯਕੀਨ ਹੁੰਦਾ ਹੈ ਕਿ ਗੁਰਮੁਖ ਕਿਸੇ ਤਰ੍ਹਾਂ ਵੀ ਉਸ ਨੂੰ ਕੁਰਾਹੇ ਨਹੀਂ ਪਾ ਸਕਦਾ।

ਧਰਮ ਦੀ ਫਿਲਾਸਫ਼ੀ ਅਨੁਸਾਰ ਪ੍ਰਮਾਤਮਾ ਦੀ ਭਗਤੀ ਕਰਨ ਨਾਲ ਚੁਰਾਸੀ ਕੱਟੀ ਜਾਂਦੀ ਹੈ। ਇਸ ਦਾ ਭਾਵ ਇਹ ਹੈ ਕਿ ਮਨੁੱਖ ਵਾਰ-ਵਾਰ ਜਨਮ-ਮਰਨ ਦੇ ਗੇੜ ਤੋਂ ਬਚ ਜਾਂਦਾ ਹੈ। ਜੋ ਮਨੁੱਖ ਆਪਣੀ ਚੁਰਾਸੀ ਨਹੀਂ ਕਟਵਾਉਂਦਾ ਉਹ ਵਾਰ-ਵਾਰ ਜੰਮਦਾ ਅਤੇ ਮਰਦਾ ਹੈ ਤੇ ਆਖਰ 'ਚੁਰਾਸੀ ਲੱਖ' ਜੂਨਾਂ ਵਿੱਚ ਭਟਕਣ ਤੋਂ ਬਾਅਦ ਮਨੁੱਖ ਦੇ ਰੂਪ ਵਿੱਚ ਜਨਮ ਲੈਂਦਾ ਹੈ। ਆਓ, ਹੁਣ ਇਹ ਵਿਚਾਰ ਕਰੀਏ ਕਿ ਜੇਕਰ ਕਿਸੇ ਦੀਆਂ 'ਚੁਰਾਸੀ ਲੱਖ' ਜੂਨਾਂ ਕੱਟ ਜਾਣ ਤਾਂ ਉਸ ਨੂੰ ਕੀ ਮਿਲੇਗਾ? ਧਰਮ ਅਨੁਸਾਰ ਅਜਿਹਾ ਕਰਮਾਂ ਵਾਲਾ ਇਨਸਾਨ ਸੱਚ ਖੰਡ ਵਿੱਚ ਚਲਾ ਜਾਂਦਾ ਹੈ। ਉਹ ਵਾਰ-ਵਾਰ ਜੰਮਦਾ-ਮਰਦਾ ਨਹੀਂ। ਹੁਣ ਗਹੁ ਨਾਲ ਦੇਖਿਆ ਜਾਵੇ ਤਾਂ ਅਜਿਹੇ ਇਨਸਾਨ ਨੇ ਤਾਂ ਪੰਗਾ ਪਾ ਲਿਆ। ਜੇਕਰ ਉਹ ਚੁਰਾਸੀ ਨਾ ਕਟਵਾਉਂਦਾ ਤਾਂ ਉਸ ਨੂੰ ਫਿਰ ਮਨੁੱਖਾ ਜਨਮ ਮਿਲਣ ਦੀ ਆਸ ਤਾਂ ਰਹਿੰਦੀ। ਅਜਿਹੇ ਮੰਦਭਾਗੇ ਜੀਵ ਦੀ ਜ਼ਿੰਦਗੀ ਵਿੱਚ ਤਾਂ ਖੜੋਤ ਆ ਜਾਵੇਗੀ। ਚੁਰਾਸੀ ਦੇ ਗੇੜ ਵਿੱਚ ਰਹਿਣ ਦੇ ਤਾਂ ਅਨੁਭਵ ਹੀ ਵੱਖਰੇ ਹਨ। ਕਦੀ ਆਦਮੀ ਪੰਛੀ ਬਣ ਕੇ ਖੁੱਲੇ ਅਸਮਾਨ ਵਿੱਚ ਉੱਡੇਗਾ, ਕਦੀ ਸ਼ੇਰ ਬਣਦਾ, ਕਦੀ ਹਾਥੀ। ਇਸ ਸਿਲਸਿਲੇ ਵਿੱਚ ਆਦਮੀ ਨੂੰ ਹੋਰ ਚੰਗੇ-ਮੰਦੇ ਜੀਵ ਬਣਨ ਦਾ ਵੀ ਅਨੁਭਵ ਹੋ ਜਾਂਦਾ। ਇਹ ਜੂਨਾਂ ਵਾਲੀ ਥਿਊਰੀ ਵੀ ਬੜੀ ਹਾਸੋ-ਹੀਣੀ ਹੈ। ਇੱਥੋਂ ਤੱਕ ਕਿ ਚਟਾਨ ਆਦਿ ਨਿਰਜੀਵ ਵਸਤੂ ਨੂੰ ਵੀ ਕੋਈ ਜੂਨ ਆਖਿਆ ਗਿਆ ਹੈ। ਹੁਣ ਜੇਕਰ ਇਹ ਪੱਥਰ ਵੀ ਕੋਈ ਜੂਨ ਹੈ ਤਾਂ ਉਸ ਦੀ ਮੌਤ ਕਦੋਂ ਹੋਵੇਗੀ। ਜੇਕਰ ਪੱਥਰ ਦੇ ਟੁੱਟ ਜਾਣ ਨੂੰ ਉਸ ਦੀ ਮੌਤ ਮੰਨ ਲਈਏ ਤਾਂ ਵੀ ਉਸ ਦੇ ਅਗਾਂਹ ਹਜ਼ਾਰਾਂ ਟੁਕੜੇ ਹੋ ਸਕਦੇ ਹਨ। ਇਸ ਤੋਂ ਅੱਗੇ ਹੋਰ ਹਜ਼ਾਰਾਂ-ਕਰੋੜਾਂ ਤੇ ਗੱਲ ਸ਼ਾਇਦ ਪਦਾਰਥ ਦੇ ਅਣੂਆਂ-ਪ੍ਰਮਾਣੂਆਂ ਤੱਕ ਪਹੁੰਚ ਕੇ ਵੀ ਖਤਮ ਨਾ ਹੋਵੇ। ਕੀ ਅਜੀਬ ਭੰਬਲ-ਭੂਸਾ ਹੈ?

ਵਿਗਿਆਨ ਦੀ ਰੌਸ਼ਨੀ ਦੇ ਅੱਗੇ ਬਾਈਬਲ ਵਰਗੇ ਪਵਿੱਤਰ ਗ੍ਰੰਥ ਵੀ ਗੋਡੇ ਟੇਕ ਚੁੱਕੇ ਹਨ। ਬਾਈਬਲ ਦੀ ਇਹ ਮਨੌਤ ਸੀ ਕਿ ਧਰਤੀ ਪੂਰੇ ਬ੍ਰਹਿਮੰਡ ਦਾ ਕੇਂਦਰ ਹੈ ਤੇ ਸੂਰਜ ਸਮੇਤ ਸਭ ਚੰਨ-ਤਾਰੇ ਇਸ ਧਰਤੀ ਦੁਆਲੇ ਚੱਕਰ ਲਾਉਂਦੇ ਹਨ। ਇਸ ਤੱਥ ਦੀ ਪ੍ਰਸਿੱਧ ਖ਼ਗੋਲ ਵਿਗਿਆਨੀ 'ਕਾਪਰਨਿਕਸ' ਨੇ ਫੂਕ ਕੱਢ ਕੇ ਰੱਖ ਦਿੱਤੀ। ਉੱਘੇ ਜੀਵ-ਵਿਗਿਆਨੀ 'ਚਾਰਲਸ ਡਾਰਵਿਨ' ਨੇ ਆਪਣਾ 'ਜੀਵ ਵਿਕਾਸ ਦਾ ਸਿਧਾਂਤ' ਪੇਸ਼ ਕਰਕੇ ਧਰਮ ਗ੍ਰੰਥਾਂ ਦੀਆਂ ਜੜ੍ਹਾਂ ਹੋਰ ਢਿੱਲੀਆਂ ਕਰ ਦਿੱਤੀਆਂ। ਧਰਮ ਗ੍ਰੰਥ ਦੁਆਰਾ ਇਹ ਦੱਸਿਆ ਗਿਆ ਸੀ ਕਿ ਪ੍ਰਮਾਤਮਾ ਨੇ ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਛੇ ਦਿਨ ਵਿੱਚ ਕੀਤੀ ਸੀ। ਕਦੀ ਮੌਕਾ ਮਿਲੇ ਤਾਂ ਧਰਮ ਗ੍ਰੰਥ ਪੜ੍ਹ ਕੇ ਦੇਖਣਾ। ਬਾਇਬਲ ਦੇ ਸ਼ੁਰੂ ਵਿੱਚ ਹੀ 'ਉਤਪਤੀ' ਬਾਰੇ ਲਿਖਿਆ ਹੈ। ਇਹ ਦੱਸਿਆ ਗਿਆ ਹੈ ਕਿ ਪ੍ਰਮਾਤਮਾ ਨੇ ਕਿਸ ਦਿਨ ਕੀ ਪੈਦਾ ਕੀਤਾ? ਤੁਸੀਂ ਇਹ ਪੜ੍ਹ ਕੇ ਹੈਰਾਨ ਹੋਵੋਗੇ ਕਿ ਪਹਿਲੇ ਤਿੰਨ ਦਿਨ ਵੱਖ-ਵੱਖ ਚੀਜ਼ਾਂ ਪੈਦਾ ਕਰਨ ਤੋਂ ਬਾਅਦ ਈਸ਼ਵਰ ਨੇ ਚੌਥੇ ਦਿਨ ਵਿੱਚ ਸੂਰਜ ਅਤੇ ਚੰਦ ਪੈਦਾ ਕੀਤੇ। ਹੈਰਾਨੀ ਦੀ ਗੱਲ ਇਹ ਹੈ ਕਿ ਸੂਰਜ ਤੋਂ ਬਿਨ੍ਹਾਂ ਪਹਿਲੇ ਤਿੰਨ ਦਿਨ ਕਿੱਦਾਂ ਬਣ ਗਏ?

ਆਖਰ ਤੇ ਇਹ ਹੀ ਸਿੱਟਾ ਨਿਕਲਦਾ ਹੈ ਕਿ ਵਿਗਿਆਨਕ ਸੋਚ ਨੇ ਸਮੇਂ-ਸਮੇਂ ਤੇ ਧਾਰਮਿਕ ਸੋਚ 'ਤੇ ਅਜਿਹੀ ਚੋਟ ਮਾਰੀ ਹੈ ਕਿ ਹੁਣ ਹਰ ਆਦਮੀ ਨੂੰ ਇਹ ਸੋਚਣ ਲਈ ਮਜ਼ਬੂਰ ਹੋਣਾ ਪਿਆ ਹੈ ਕਿ ਤਰਕਸ਼ੀਲ ਸੋਚ ਹੀ ਜ਼ਿੰਦਗੀ ਦਾ ਅਸਲ ਸਾਧਨ ਹੈ। **# 97792-41812.**

---

## ਸੁਸਾਇਟੀ ਸਹਾਇਤਾ

1. ਅਵਤਾਰ ਸਿੰਘ ਐਡਵੋਕੇਟ
   ਜਗਦੇਵ ਸਿੰਘ ਸਿੱਧੂ
   (ਡਿਪਟੀ ਚੀਫ ਮੈਨੇਜਰ ਮਾਰਕਫੈੱਡ,
   ਬੁਰਜ ਸੇਮਾ, ਤਲਵੰਡੀ ਸਾਬੋ) 11000
   (ਆਪਣੀ ਮਾਤਾ ਸ੍ਰੀਮਤੀ ਗੁਰਦੇਵ ਕੌਰ ਜੀ ਦੇ ਸ਼ੋਕ ਸਮਾਗਮ 'ਤੇ)
2. ਮਾ.ਪ੍ਰੇਮ ਕੁਮਾਰ ਬਰਨਾਲਾ 500
   (ਆਪਣੀ ਸੇਵਾ ਮੁਕਤੀ 'ਤੇ)
3. ਭਗਵੰਤ ਸਿੰਘ, ਯੂ.ਕੇ 1000
   (ਆਪਣੀ ਮਾਤਾ ਸ਼ਾਂਤੀ ਦੇਵੀ-ਪਿਤਾ ਦਿਲਬਾਗ ਸਿੰਘ ਦੀ ਯਾਦ 'ਚ)

### *ਟੀ.ਵੀ.ਸੀਰੀਅਲ ਫੰਡ*

1. ਚਰਨਜੀਤ ਸਿੰਘ ਖਾਬੜਾ ਪੁੱਤਰ ਸ੍ਰੀ ਹੁਸਨ ਸਿੰਘ
   ਪਿੰਡ ਕਾਹਰਪੁਰ, ਜ਼ਿਲਾ ਹੁਸ਼ਿਆਰਪੁਰ 2500
2. ਹਰਨੇਕ ਸਿੰਘ ਖਾਬੜਾ, ਸਰਪੰਚ
   ਪਿੰਡ ਕਾਹਰਪੁਰ, ਜ਼ਿਲਾ ਹੁਸ਼ਿਆਰਪੁਰ 2500
3. ਇਕਾਈ ਖਿਲਚੀਆਂ (ਅੰਮ੍ਰਿਤਸਰ) 2500

# ਸਮੁੰਦਰ



**ਵਿਜੈ ਬੰਬੇਲੀ**

ਪ੍ਰਾਚੀਨ ਕਾਲ ਤੋਂ ਹੀ ਮਨੁੱਖ ਦਾ ਸਮੁੰਦਰ ਨਾਲ ਵਾਹ-ਵਾਸਤਾ ਰਿਹਾ ਹੈ। ਮਨੁੱਖ ਭਾਵੇਂ ਕੰਢਿਆਂ ਤੋਂ ਉੱਤਰ ਕੇ ਸਮੁੰਦਰ ਦਾ ਧੁਰ-ਗਰਭ ਤੱਕ ਹੁੰਗਾਲ ਚੁੱਕਾ ਹੈ ਪਰੰਤੂ ਹਾਲੇ ਵੀ ਸਮੁੰਦਰ ਉਸ ਲਈ ਇੱਕ ਭੇਦ ਬਣਿਆ ਹੋਇਆ ਅਧਿਐਨ ਵੀ ਬੜੇ ਗਹਿਰ-ਗੰਭੀਰ ਢੰਗ ਨਾਲ ਹੋਣਾ ਸ਼ੁਰੂ ਹੋ ਗਿਆ ਹੈ, ਜਿਸ ਨੂੰ ਸਮੁੰਦਰ ਵਿਗਿਆਨ ਕਿਹਾ ਜਾਂਦਾ ਹੈ। ਇਸ ਨੂੰ ਇੱਕ ਬਿਲਕੁਲ ਵੱਖਰੇ ਵਿਗਿਆਨ ਦੇ ਤੌਰ 'ਤੇ ਆਂਕਿਆ ਗਿਆ ਹੈ।

ਮਾਨਵ ਸੱਭਿਅਤਾ ਸਭ ਤੋਂ ਪਹਿਲਾਂ ਦਜਲਾ (ਟਿੰਗਰਿਸ), ਫ਼ੁਰਾਤ (ਯੂਫਰੇਟਜ), ਨੀਲ ਅਤੇ ਸਿੰਧੂ ਨਦੀਆਂ ਦੇ ਤੱਟ ਉੱਤੇ ਵਿਕਸਿਤ ਹੋਈ, ਲੇਕਿਨ ਨਦੀਆਂ ਦੇ ਕੰਢਿਆਂ ਉੱਤੇ ਰਹਿਣ ਵਾਲੇ ਮਨੁੱਖ ਨੇ ਜਲਦੀ ਹੀ ਸਮੁੰਦਰਾਂ ਦਾ ਵੀ ਗਿਆਨ ਪ੍ਰਾਪਤ ਕਰ ਲਿਆ। ਜਿਸ ਤਰ੍ਹਾਂ ਧਰਤੀ ਉੱਤੇ ਵਹਿਣ ਵਾਲੀਆਂ ਨਦੀਆਂ ਸਮੁੰਦਰ 'ਚ ਜਾ ਸਮਾਉਂਦੀਆਂ ਹਨ, ਉਵੇਂ ਹੀ ਨਦੀਆਂ ਕੰਢਿਓਂ ਉੱਠ ਕੇ ਮਨੁੱਖ ਨੇ ਸਮੁੰਦਰਾ ਕਿਨਾਰੇ ਜਾ ਬਸੇਰਾ ਕੀਤਾ। ਅੱਜ ਸੰਸਾਰ ਦੀਆਂ ਬੇਹੱਦ ਸੰਘਣੀਆਂ ਆਬਾਦੀਆਂ ਸਾਗਰਾਂ ਕੰਢੇ ਹੀ ਵਸੀਆਂ ਹੋਈਆਂ ਹਨ।

ਮਾਨਵ ਜੀਵਨ ਉੱਤੇ ਸਮੁੰਦਰ ਦਾ ਪ੍ਰਭਾਵ ਮਨੁੱਖ ਦੇ ਸਾਧਾਰਨ ਕਾਰਜ ਖੇਤਰ ਤੋਂ ਕਿਤੇ ਵੱਧ ਹੈ। ਸਾਗਰਾਂ ਦਾ ਪ੍ਰਭਾਵ ਜਿੰਦਗੀ ਦੇ ਹਰ ਪਹਿਲੂ ਨੂੰ ਪ੍ਰਭਾਵਿਤ ਕਰਦਾ ਹੈ। ਧਰਤੀ ਦਾ ਜਲਵਾਯੂ ਕਦੋਂ ਤੇ ਕਿੱਥੇ ਕਿਹੋ ਜਿਹਾ ਹੋਵੇਗਾ, ਇਸ ਦਾ ਨਿਰਣਾ ਸਮੁੰਦਰ ਕਰਦਾ ਹੈ। ਵਰਖਾ ਅਤੇ ਹਵਾਵਾਂ ਸਮੁੰਦਰਾਂ ਤੋਂ ਹੀ ਉਤਪੰਨ ਹੁੰਦੀਆਂ ਹਨ। ਰੋਜ਼ ਮਰ੍ਹਾ ਜਿੰਦਗੀ ਦੀਆਂ ਬਹੁਤ ਸਾਰੀਆਂ ਵਸਤੂਆਂ ਅਤੇ ਖਾਧ-ਪਦਾਰਥ ਸਾਗਰਾਂ ਤੋਂ ਹੀ ਪ੍ਰਾਪਤ ਹੁੰਦੇ ਹਨ। ਤੇਲ, ਕੁਦਰਤੀ ਗੈਸਾਂ ਅਤੇ ਕਈ ਕਿਸਮ ਦੇ ਖਣਿਜ ਪਦਾਰਥਾਂ ਸਮੇਤ ਸਦਾ ਬਹਾਰ ਬਸੰਤ ਰੁੱਤ, ਸੈਰਗਾਹਾਂ, ਮਨੋਰੰਜਨ, ਆਵਾਜਾਈ, ਵਪਾਰ ਅਤੇ ਬਹੁ-ਪਰਤੀ ਰੁਜ਼ਗਾਰ ਵੀ ਸਮੁੰਦਰਾਂ ਦੀ ਦੇਣ ਹੈ। ਜਿਹੜੇ ਲੋਕ ਸਮੁੰਦਰ ਨੇੜੇ ਰਹਿੰਦੇ ਹਨ, ਉਹਨਾਂ ਨੂੰ ਇਹਨਾਂ ਦੀ ਵਿਸ਼ਾਲਤਾ, ਮਹੱਤਤਾ ਅਤੇ ਉਹਨਾਂ ਦੀ ਮਨੁੱਖਾਂ ਨੂੰ ਦੇਣ ਬਾਰੇ ਪਤਾ ਹੁੰਦਾ ਹੈ। ਪਰੰਤੂ ਦੂਰ ਵਾਲਿਆਂ ਨੂੰ ਅਕਸਰ ਨਹੀਂ।

ਸਾਗਰ:- ਸਾਡੀ ਧਰਤੀ ਦੇ ਸੀਨੇ ਉੱਤੇ ਵੱਡੇ-ਵੱਡੇ ਟੋਏ ਹਨ, ਜਿਹੜੇ ਪਾਣੀ ਨਾਲ ਭਰੇ ਪਏ ਹਨ। ਧਰਤੀ ਦਾ ਕੋਈ 71 ਫ਼ੀਸਦੀ ਹਿੱਸਾ ਪਾਣੀ ਨਾਲ ਢਕਿਆ ਹੋਇਆ ਹੈ। ਬਾਕੀ 29 ਪ੍ਰਤੀਸ਼ਤ ਉੱਤੇ ਮਨੁੱਖ, ਜੀਵਾਂ ਜਾਂ ਬਨਸਪਤੀ ਦਾ ਵਾਸਾ ਹੈ। ਇਹ ਰਕਬਾ 65000000 ਵਰਗਮੀਲ ਹੈ। ਇਸ ਨੂੰ ਸੱਤ ਮਹਾਂਦੀਪਾਂ ਅਤੇ ਕਈ ਛੋਟੇ-ਛੋਟੇ ਟਾਪੂਆਂ ਵਿੱਚ ਵੰਡਿਆ ਗਿਆ ਹੈ। ਏਸ਼ੀਆ, ਅਫ਼ਰੀਕਾ, ਯੂਰਪ, ਉੱਤਰੀ ਅਮਰੀਕਾ, ਦੱਖਣੀ ਅਮਰੀਕਾ, ਐਂਟਾਰਕਟਿਕਾ ਅਤੇ ਆਸਟਰੇਲੀਆ ਸੱਤ ਮਹਾਂਦੀਪ ਹਨ। ਏਸ਼ੀਆ ਸਭ ਤੋਂ ਵੱਡਾ ਆਸਟ੍ਰੇਲੀਆ ਸਭ ਤੋਂ ਛੋਟਾ ਮਹਾਂਦੀਪ ਹੈ। ਸਮੁੰਦਰਾਂ ਸਮੇਤ ਧਰਤੀ ਦਾ ਕੁੱਲ ਪੁੰਜ 1083208400 ਘਣ ਕਿਲੋਮੀਟਰ ਮੰਨਿਆ ਗਿਆ ਹੈ।

ਸੱਚ ਤਾਂ ਇਹ ਹੈ ਕਿ ਸਾਡੀ ਪ੍ਰਿਥਵੀ ਜਲ-ਭਰਾ ਗ੍ਰਹਿ ਹੈ ਅਤੇ ਜਿੰਨ੍ਹਾਂ ਮਹਾਂਦੀਪਾਂ ਉੱਤੇ ਅਸੀਂ ਰਹਿੰਦੇ ਹਾਂ ਉਹ ਸਿਰਫ਼ ਖੁਸ਼ਕ ਟੋਟੇ ਹਨ, ਜਿੰਨ੍ਹਾਂ ਦੇ ਚਾਰੇ ਪਾਸੇ ਸਮੁੰਦਰ ਹੀ ਸਮੁੰਦਰ ਹੈ। ਨਦੀਆਂ ਅਤੇ ਝੀਲਾਂ ਹੇਠਲੇ ਥੋੜ੍ਹੇ ਜਿਹੇ ਹਿੱਸੇ ਨੂੰ ਛੱਡ ਕੇ ਬਾਕੀ ਪਾਣੀ ਵਾਲਾ ਭਾਗ ਸਮੁੰਦਰਾਂ ਦਾ ਬਣਿਆ ਹੋਇਆ ਹੈ। ਸੰਸਾਰ ਵਿੱਚ ਪੰਜ ਮੁੱਖ ਸਾਗਰ ਗਿਣੇ ਜਾਂਦੇ ਹਨ। ਆਕਾਰ ਅਨੁਸਾਰ ਇਹਨਾਂ ਦੀ ਤਰਤੀਬ ਇਸ ਪ੍ਰਕਾਰ ਹੈ: ਸ਼ਾਂਤ ਮਹਾਂਸਾਗਰ, ਅੰਧ ਮਹਾਂਸਾਗਰ, ਹਿੰਦ ਮਹਾਂਸਾਗਰ, ਦੱਖਣੀ ਹਿਮ ਮਹਾਂਸਾਗਰ ਅਤੇ ਉੱਤਰੀ ਹਿਮ ਮਹਾਂਸਾਗਰ। ਇਹਨਾਂ ਦਾ ਆਕਾਰ ਇੰਨਾਂ ਵੱਡਾ ਹੈ ਕਿ ਇੱਕ ਸਾਗਰ ਤਾਂ ਧਰਤੀ ਦੇ ਸਾਰੇ ਖੁਸ਼ਕ ਭਾਗ ਤੋਂ ਵੀ ਵੱਧ ਘੇਰੇ ਵਿੱਚ ਫੈਲਿਆ ਹੋਇਆ ਹੈ। ਸ਼ਾਂਤ ਮਹਾਂਸਾਗਰ ਦਾ ਅਕਾਰ ਧਰਤੀ ਦੇ ਸਾਰੇ ਖੁਸ਼ਕੀ ਵਾਲੇ ਭਾਗਾਂ ਤੋਂ ਵੱਡਾ ਹੈ। ਉੱਤਰੀ ਹਿਮ ਮਹਾਂਸਾਗਰ ਸਭ ਤੋਂ ਛੋਟਾ ਹੈ ਅਤੇ ਇਸ ਦੇ ਕੰਢਿਆਂ ਦੀ ਨਿਸ਼ਾਨ-ਦੇਹੀ ਕੀਤੀ ਜਾ ਸਕਦੀ ਹੈ। ਬਾਕੀ ਦੇ ਸਾਰੇ ਮਹਾਂਸਾਗਰਾਂ ਦੀ ਦੱਖਣੀ ਹੱਦਬੰਦੀ ਨਹੀਂ ਕੀਤੀ ਜਾ ਸਕਦੀ ਕਿਉਂਕਿ ਇਹ ਸਾਰੇ ਇੱਕ ਪਾਸਿਓਂ ਇੱਕ ਦੂਜੇ ਨਾਲ ਜੁੜੇ ਹੋਏ ਹਨ। ਸਮੁੰਦਰ ਕੰਢਿਆਂ ਤੋਂ ਘੱਟ ਡੂੰਘੇ ਹੁੰਦੇ ਹਨ, ਅੱਧ ਵਿਚਕਾਰ ਜਾ ਕੇ ਬਹੁਤ ਡੂੰਘੇ। ਇਹ ਡੂੰਘਾਈ ਛੇ ਮੀਲ ਤੋਂ ਵੀ ਵੱਧ ਨਾਪੀ ਗਈ ਹੈ।

| ਮਹਾਂਸਾਗਰ | ਖੇਤਰ.ਫਲ (ਵ:ਕਿ:ਮੀ:) | ਔਸਤਨ ਡੂੰਘਾਈ (ਮੀ:) |
|---|---|---|
| ਪ੍ਰਸ਼ਾਂਤ ਮਹਾਂਸਾਗਰ | 177,557,900 | 4,280 |
| ਅੰਧ ਮਹਾਂਸਾਗਰ | 105,229,900 | 3,950 |
| ਹਿੰਦ ਮਹਾਂਸਾਗਰ | 74,049,290 | 3,920 |
| ਦੱਖਣੀ ਧਰੁਵ ਮਹਾਂਸਾਗਰ | 32,248,600 | 3,701 |
| ਉੱਤਰੀ ਧਰੁਵ ਮਹਾਂਸਾਗਰ | 13,926,900 | 1,200 |

ਸਾਰੇ ਸਮੁੰਦਰਾਂ ਦੇ ਪਾਣੀ ਇੱਕ ਦੂਸਰੇ ਨਾਲ ਮਿਲਦੇ ਹਨ। ਨਾ ਸਿਰਫ਼ ਇੱਕ ਸਾਗਰ ਦਾ ਪਾਣੀ ਦੂਸਰੇ ਵਿੱਚ ਚਲਿਆ ਜਾਂਦਾ ਹੈ ਸਗੋਂ ਉਸ ਵਿੱਚ ਪਾਏ ਜਾਣ ਵਾਲੇ ਜੀਵ ਅਤੇ ਪਦਾਰਥ ਵੀ ਇੱਕ ਸਮੁੰਦਰ ਤੋਂ ਦੂਸਰੇ ਵਿੱਚ ਪਹੁੰਚ ਜਾਂਦੇ ਹਨ। ਪ੍ਰੰਤੂ ਸਮੁੰਦਰਾਂ ਦੀ ਸਥਿੱਤੀ ਅਤੇ ਉਹਨਾਂ ਨੇੜਲੇ ਦੇਸ਼ਾਂ ਕਰਕੇ ਹਰੇਕ ਸਮੁੰਦਰ ਦੀਆਂ ਆਪੋ-ਆਪਣੀਆਂ ਵਿਸ਼ੇਸ਼ਤਾਵਾਂ ਹਨ, ਜਿਵੇਂ ਜਲ ਦੀ ਹਲਚਲ, ਤਾਪਮਾਨ, ਨਮਕ ਦੀ ਮਾਤਰਾ, ਸਮੁੰਦਰੀ ਤਲ ਦੀ ਸਥਿੱਤੀ, ਪਦਾਰਥਾਂ, ਜੀਵ ਜੰਤੂ ਅਤੇ ਬਨਸਪਤੀਆਂ ਦੀਆਂ ਕਿਸਮਾਂ ਤੇ ਮਿਕਦਾਰ ਅਤੇ ਨੇੜੇ-ਤੇੜੇ ਦੇ ਮੁਲਕਾਂ ਦਾ ਸਮੁੰਦਰ ਉੱਤੇ ਪ੍ਰਭਾਵ। ਮਹਾਂਸਾਗਰ ਸ਼ਬਦ ਤੋਂ ਬਿਨਾਂ ਕਈ ਸਥਾਨਕ ਸ਼ਬਦ ਅਤੇ ਉੱਪ ਖੇਤਰੀ ਸ਼ਬਦ ਵੀ ਸਮੁੰਦਰ ਦੇ ਆਕਾਰ ਅਤੇ ਉਸ ਦੇ ਨਾਲ ਲੱਗਦੀਆਂ ਭੂਮੀਆਂ ਕਾਰਨ ਅੱਡੋ-ਅੱਡ ਹਨ। ਉਦਾਹਰਣ ਦੇ ਤੌਰ 'ਤੇ ਭਾਰਤ ਦੇ ਆਸ-ਪਾਸ ਅਰਬ ਸਾਗਰ, ਲਕਸ਼ਦੀਪ, ਕੱਛ ਦੀ ਖਾੜੀ, ਮਨਾਰ ਦੀ ਖਾੜੀ, ਪਾਕ ਜਲਡਮਰੂ, ਬੰਗਾਲ ਦੀ ਖਾੜੀ ਅਤੇ ਅੰਡੇਮਾਨ ਸਾਗਰ ਆਦਿ ਜਿਹੜਾ ਕਿ ਮੁੱਖ ਰੂਪ ਵਿੱਚ ਹਿੰਦ ਮਹਾਂਸਾਗਰ ਦੇ ਹੀ ਸੀਮਾਂਤ-ਅੰਗ ਹਨ। ਇਹਨਾਂ ਖਾੜੀਆਂ ਅਤੇ ਉਪਸਾਗਰਾਂ ਦੀ ਅਸਲ ਵਿਸ਼ੇਸ਼ਤਾ ਉਹੀ ਹੁੰਦੀ ਹੈ ਜਿਸ ਮਹਾਂਸਾਗਰ ਦੇ ਇਹ ਖੰਡ ਹੁੰਦੇ ਹਨ।

<u>ਮਹਾਂਸਾਗਰਾਂ ਦਾ ਉੱਥਾਨ:-</u> ਭੂ-ਵਿਗਿਆਨਕਾਂ ਦਾ ਵਿਸ਼ਵਾਸ ਹੈ ਕਿ ਮਹਾਂਸਾਗਰ ਕਰੀਬ ਤਿੰਨ ਅਰਬ ਸਾਲ ਪੁਰਾਣੇ ਹਨ ਅਤੇ ਖੁਦ ਧਰਤੀ ਲੱਗਭਗ ਪੰਜ ਅਰਬ ਸਾਲ ਪਹਿਲਾਂ ਦੀ। ਸਭ ਤੋਂ ਪਹਿਲਾਂ ਬ੍ਰਹਿਮੰਡ ਵਿੱਚ ਸਿਰਫ਼ ਗੈਸੀ ਬੱਦਲ ਹੀ ਸਨ, ਜਿੰਨ੍ਹਾਂ ਨੇ ਸੂਰਜ ਅਤੇ ਉਸ ਦੇ ਆਸ-ਪਾਸ ਘੁੰਮਣ ਵਾਲੇ ਗ੍ਰਹਿਆਂ ਅਤੇ ਉਪਗ੍ਰਹਿਆਂ ਨੂੰ ਜਨਮ ਦਿੱਤਾ। ਇਹਨਾਂ ਸਾਰਿਆਂ ਦੀ ਉਤਪਤੀ ਤਕਰੀਬਨ ਇੱਕੋ ਸਮੇਂ ਹੋਈ। ਸਿਰਫ਼ ਸੂਰਜ ਹੀ ਸੀ ਜਿਹੜਾ ਵੱਡ-ਆਕਾਰੀ ਅਤੇ ਬਹੁਤ ਗਰਮ ਸੀ ਜਿਹੜਾ ਕਿ ਹੁਣ ਤੱਕ ਵੀ ਅੱਗ ਦਾ ਇੱਕ ਗੋਲਾ ਹੀ ਹੈ। ਸੂਰਜ ਦੇ ਦੁਆਲੇ ਚੱਕਰ ਕੱਟਣ ਵਾਲੇ ਦੂਸਰੇ ਗ੍ਰਹਿ ਹੌਲੀ-ਹੌਲੀ ਠੰਢੇ ਹੋਣ ਲੱਗੇ। ਇਸੇ ਪ੍ਰਕਿਰਿਆ ਤਹਿਤ ਹੀ ਸਾਡੀ ਧਰਤੀ ਬਣੀ।

ਸ਼ੁਰੂਆਤੀ ਕਿਰਿਆ ਪ੍ਰਕਿਰਿਆ ਦੌਰਾਨ ਹੀ ਸਾਗਰਾਂ ਦਾ ਨਿਰਮਾਣ ਹੋਇਆ ਜਦ ਤੱਕ ਧਰਤੀ ਦੇ ਤਲ ਉੱਪਰ ਤਾਪਮਾਨ 100 ਡਿਗਰੀ ਸੈਲਸੀਅਸ ਤੋਂ ਵੱਧ ਰਿਹਾ ਤਦ ਤੱਕ, ਪਾਣੀ ਭਾਫ ਦੇ ਰੂਪ ਵਿੱਚ ਹੀ ਰਿਹਾ ਜਿਸ ਨੇ ਬੱਦਲਾਂ ਵਾਂਗ ਨਵਜੰਮ ਧਰਤੀ ਨੂੰ ਆਪਣੀ ਬੁੱਕਲ ਵਿੱਚ ਲਿਆ ਹੋਇਆ ਸੀ। ਜਿਓਂ-ਜਿਓਂ ਧਰਤੀ ਦਾ ਬਾਹਰੀ ਤਾਪਮਾਨ ਘੱਟਦਾ ਗਿਆ ਤਾਂ ਵਾਯੂਮੰਡਲ ਵਿੱਚ ਫੈਲੀ ਹੋਈ ਗਰਮ ਨਮੀ ਪਾਣੀ ਬਣ ਕੇ ਵਰਖਾ ਦੇ ਰੂਪ ਵਿੱਚ ਧਰਤੀ ਉੱਪਰ ਡਿੱਗਣ ਲੱਗੀ। ਇਹ ਜਲ ਧਰਤੀ ਦੇ ਉਚੇਰੇ ਹਿੱਸਿਆ ਤੋਂ ਘੁਲਣਸ਼ੀਲ ਪਦਾਰਥਾਂ ਨੂੰ ਨਾਲ ਲੈ ਕੇ ਪ੍ਰਿਥਵੀ ਦੇ ਟੋਇਆਂ ਵਿੱਚ ਇਕੱਠਾ ਹੋਣ ਲੱਗਾ। ਪਰੰਤੂ ਕਿਉਂਕਿ ਧਰਤੀ ਦੇ ਥੱਲੇ ਵਾਲੀਆਂ ਤਹਿਆਂ ਅਤੇ ਨਵੀਆਂ ਚਟਾਨਾਂ ਬਹੁਤ ਗਰਮ ਸਨ, ਇਸ ਲਈ ਉਹਨਾਂ ਉੱਤੇ ਡਿੱਗਣ ਵਾਲੇ ਪਾਣੀ ਤੋਂ ਭਾਫ਼ ਦੀ ਕਿਰਿਆ-ਪ੍ਰਕਿਰਿਆ ਕਰੋੜਾਂ ਸਾਲ ਤੱਕ ਚੱਲਦੀ ਰਹੀ। ਇਸੇ ਪ੍ਰਕਿਰਿਆ ਤਹਿਤ ਹੀ ਲੱਖਾਂ ਵਰ੍ਹਿਆਂ ਵਿੱਚ ਸਮੁੰਦਰਾਂ ਦਾ ਉੱਥਾਲ ਹੋਇਆ।

ਸਮੁੰਦਰਾਂ ਵਿੱਚ ਜਲ ਬਹੁਤ ਸਾਰੀਆਂ ਨਦੀਆਂ ਰਾਹੀਂ ਵੀ ਆਉਂਦਾ ਹੈ ਜਿਹੜੀਆਂ ਆਪਣਾ ਰਸਤਾ ਬਦਲਦੀਆਂ ਰਹਿੰਦੀਆਂ ਹਨ। ਇਹਨਾਂ ਰਾਹੀਂ ਧਰਤੀ ਦੇ ਤਲ ਤੋਂ ਬਹੁਤ ਸਾਰੇ ਘੁਲਣ ਤੇ ਅਘੁਲਣਸ਼ੀਲ ਲੂਣ ਅਤੇ ਹੋਰ ਪਦਾਰਥ ਵੀ ਸਮੁੰਦਰ 'ਚ ਪਹੁੰਚਦੇ ਹਨ। ਸਮੁੰਦਰ ਤੋਂ ਬਿਨਾਂ ਲੂਣਾ ਪਾਣੀ ਭਾਫ਼ ਬਣ ਕੇ ਨਿਰੰਤਰ ਉੱਡਦਾ ਹੈ ਅਤੇ ਹੋਰ ਲੂਣਾ ਪਾਣੀ ਸਮੁੰਦਰ 'ਚ ਪਹੁੰਚਦਾ ਰਹਿੰਦਾ ਹੋਣ ਕਾਰਨ ਸਮੁੱਚਾ ਸਮੁੰਦਰੀ ਪਾਣੀ ਲੂਣਾ ਖਾਰਾ ਹੋ ਗਿਆ। ਵਿਗਿਆਨੀਆਂ ਅਨੁਸਾਰ ਸਮੁੰਦਰੀ ਪਾਣੀ ਲੂਣਾ ਹੋਣ ਵਿੱਚ ਵੀ ਲੱਖਾਂ-ਕਰੋੜਾਂ ਸਾਲ ਲੱਗੇ।

<u>ਸਮੁੰਦਰੀ ਤਲ:-</u> ਸਮੁੰਦਰ ਦੇ ਤਲ ਦਾ ਇਤਿਹਾਸ ਵੀ ਬੜਾ ਜਟਿਲ ਅਤੇ ਉਲਝਿਆ ਹੋਇਆ ਹੈ। ਅੱਜ ਇਹ ਗੱਲ ਸਰਬਪ੍ਰਵਾਨਤ ਹੈ ਕਿ ਭੂ-ਪਾਟ ਵਿੱਚ ਪਰਿਵਰਤਨ ਦੌਰਾਨ ਵੱਡੇ-ਵੱਡੇ ਟੋਏ ਵੀ ਬਣੇ। ਇਸ ਕਾਰਨ ਸਮੁੰਦਰ ਦੀ ਰੂਪ-ਰੇਖਾ ਅਤੇ ਹੱਦਾਂ ਵਿੱਚ ਕਈ ਪ੍ਰਕਾਰ ਦੀਆਂ ਤਬਦੀਲੀਆਂ ਦਰ ਤਬਦੀਲੀਆਂ ਹੋਈਆਂ ਜਿੱਥੇ ਹੁਣ ਹਿਮਾਲਾ ਹੈ, ਉੱਥੇ ਕਦੇ ਸਮੁੰਦਰ ਸੀ, ਭੂ-ਵਿਗਿਆਨੀਆਂ ਅਨੁਸਾਰ ਸਾਡੇ ਮਹਾਂਦੀਪਾਂ ਅਤੇ ਮਹਾਂਸਾਗਰਾਂ ਦੀ ਪ੍ਰਕਿਰਿਆ ਅਜੇ ਪੂਰੀ ਨਹੀਂ ਹੋਈ ਪ੍ਰੰਤੂ ਪ੍ਰਿਥਵੀ ਦੇ ਵਿਕਾਸ ਦੀਆਂ ਹੋਰ ਕਈ ਗਤੀਵਿਧੀਆਂ ਅਤੇ ਪ੍ਰਕਿਰਿਆ ਵਾਂਗ ਇਹਨਾਂ ਦੀ ਗਤੀ ਇੰਨੀ ਧੀਮੀ ਹੈ ਕਿ ਅਸੀਂ ਇਸ ਨੂੰ ਦੇਖ-ਮਹਿਸੂਸ ਨਹੀਂ ਕਰ ਸਕਦੇ। ਸਾਗਰਾਂ ਦਾ ਤੱਲ ਭੂਮੀ ਦੇ ਤਲ ਦਾ ਹੀ ਇੱਕ ਜੁੜਵਾਂ ਅੰਗ ਹੈ, ਜਿੱਥੇ ਕਿ ਹਮੇਸ਼ਾ ਪਾਣੀ ਖੜ੍ਹਾ ਰਹਿੰਦਾ ਹੈ। ਕੁਝ ਸਮਾਂ ਪਹਿਲਾਂ ਤੱਕ ਮਨੁੱਖ ਨੂੰ ਇਹ ਗਿਆਨ ਨਹੀਂ ਸੀ ਕਿ ਸਮੁੰਦਰ ਤਲ ਦੀ ਕੀ ਸਥਿੱਤੀ ਅਤੇ ਗਹਿਰਾਈ ਹੈ। ਉਹ ਆਪਣੀਆਂ ਹਾਸਲ ਅਤੇ ਰਿਵਾਇਤੀ ਕੋਸ਼ਿਸ਼ਾਂ ਦੁਆਰਾ ਇਸ ਦਾ ਥਾਹ ਪਾਉਣ 'ਚ ਲੱਗਾ ਰਿਹਾ। ਪਰੰਤੂ ਪਿਛਲੀ ਅੱਧੀ ਸ਼ਤਾਬਦੀ ਤੋਂ ਬਾਅਦ ਵਿਗਿਆਨਕੀ ਕਾਢਾਂ ਕਾਰਨ ਸਮੁੰਦਰੀ ਗਿਆਨ ਵਿੱਚ ਕਾਫ਼ੀ ਬੁੱਧੀ ਹੋਈ ਹੈ। ਹੁਣ ਸਮੁੰਦਰ ਦੀ ਗਹਿਰਾਈ ਇਸ ਤਰ੍ਹਾਂ ਨਾਪੀ ਜਾਂਦੀ ਹੈ ਕਿ ਇੱਕ ਧਵਨੀ (ਗੂੰਜ) ਸਮੁੰਦਰ ਤਲ ਵੱਲ ਭੇਜੀ ਜਾਂਦੀ ਹੈ ਜਿਸ ਦੇ ਵਾਪਸੀ ਸਮੇਂ ਨੂੰ ਖਾਸ ਫਾਰਮੂਲਿਆਂ ਰਾਹੀਂ ਨਾਪਣ ਨਾਲ ਪਤਾ ਲੱਗ ਜਾਂਦਾ ਹੈ ਕਿ ਸਮੁੰਦਰ ਕਿੰਨਾ ਗਹਿਰਾ ਹੈ। ਧਵਨੀ

ਦੇ ਸਿਧਾਂਤ ਉੱਤੇ ਹੀ ਚੱਲਣ ਵਾਲਾ ਇੱਕ ਹੋਰ ਉਪਕਰਣ 'ਸੋਨਾਰ' ਹੈ ਜਿਹੜਾ ਨਾ ਸਿਰਫ਼ ਹੇਠਾਂ ਤੇ ਤਲ ਉੱਤੇ ਪਏ ਪਦਾਰਥਾਂ ਸਗੋਂ ਉਹਨਾਂ ਦੀਆਂ ਗਤੀਵਿਧੀਆਂ ਦਾ ਵੀ ਪਤਾ ਦੇ ਦਿੰਦਾ ਹੈ। ਦਰਅਸਲ ਸਮੁੰਦਰੀ ਤਲ ਬਹੁਤ ਤਰ੍ਹਾਂ ਦਾ ਹੁੰਦਾ ਹੈ, ਇਸ ਵਿੱਚ ਪੱਧਰੇ ਥਾਂ, ਪਰਬਤੀ ਲੜੀਆਂ, ਦੀਪ ਸਮੂਹ ਅਤੇ ਖਾਈਆਂ ਹੁੰਦੀਆਂ ਹਨ।

ਮਹਾਂਸਾਗਰ ਦੇ ਤਲ ਨੂੰ ਤਿੰਨ ਮੁੱਖ ਭਾਗਾਂ ਵਿੱਚ ਵੰਡਿਆ ਜਾਂਦਾ ਹੈ: ਮਹਾਂਦੀਪ ਸੈਲਫ, ਮਹਾਂਦੀਪ ਢਾਲ ਅਤੇ ਵਿਤਲ। ਇਹ ਵਰਗੀਕਰਣ ਗਹਿਰਾਈ ਦੇ ਆਧਾਰ 'ਤੇ ਕੀਤਾ ਗਿਆ ਹੈ। ਮਹਾਂਦੀਪ ਸੈਲਫ ਉਹ ਖੇਤਰ ਹੈ ਜਿਹੜਾ ਸਮੁੰਦਰ ਤਟ ਦੇ ਨਾਲ ਲਗਦਾ ਹੈ। ਇਸ ਉੱਤੇ ਭੂਮੀ ਦਾ ਪ੍ਰਭਾਵ ਸਦਾ ਪੈਂਦਾ ਰਹਿੰਦਾ ਹੈ ਅਤੇ ਨਦੀਆਂ ਤੇ ਵਰਖੇਈ ਪਾਣੀ ਜਿਹੜੇ ਲੂਣ, ਪਦਾਰਥ ਵਗੈਰਾ ਲਿਆਉਂਦੇ ਹਨ, ਉਹ ਇੱਥੇ ਹੀ ਜਮ੍ਹਾਂ ਹੁੰਦੇ ਰਹਿੰਦੇ ਹਨ। ਸੂਰਜੀ ਰੌਸ਼ਨੀ ਵੀ ਇਸੇ ਭਾਗ ਉੱਤੇ ਵਧ ਪੈਂਦੀ ਹੈ। ਇਸ ਭਾਗ ਦੀ ਵਧ ਤੋਂ ਵੱਧ ਗਹਿਰਾਈ 200 ਮੀਟਰ ਮੰਨੀ ਜਾਂਦੀ ਹੈ ਪਰੰਤੂ ਇਸ ਦੀ ਚੌੜਾਈ ਇੱਕ ਕਿਨਾਰੇ ਤੋਂ ਦੂਸਰੇ ਕਿਨਾਰੇ ਤੱਕ ਅੱਡ-ਅੱਡ ਹੋ ਸਕਦੀ ਹੈ। ਇਸੇ ਭਾਗ ਵਿੱਚ ਹੀ ਬਹੁਤੇ ਜੀਵ-ਜੰਤੂ ਹੁੰਦੇ ਹਨ ਅਤੇ ਬਨਸਪਤੀ ਵੀ, ਕਿਉਂਕਿ ਸਮੁੰਦਰੀ ਤਟ ਨਜ਼ਦੀਕ ਪੈਂਦੇ ਇਸ ਭਾਗ ਵਿੱਚ ਹੀ ਬਾਹਰੀ ਖਾਧ-ਪਦਾਰਥ 'ਤੇ ਲੂਣ ਆ ਕੇ ਡਿੱਗਦੇ ਹਨ।

ਮਹਾਂਦੀਪੀ ਢਾਲ ਦੇ ਪਰ੍ਹੇ ਸਮੁੰਦਰੀ ਡੂੰਘਾਈ ਇੱਕ ਦਮ ਵੱਧ ਜਾਂਦੀ ਹੈ। ਇਸੇ ਕਾਰਨ ਸੈਲਫ ਅਤੇ ਵਿਤਲ ਦੇ ਵਿਚਕਾਰਲੇ ਭਾਗ ਨੂੰ ਢਾਲ ਕਿਹਾ ਜਾਂਦਾ ਹੈ। ਜ਼ਿਆਦਾ ਢਾਲੂ ਹੋਣ ਕਾਰਨ ਇੱਥੇ ਪੌਦੇ ਨਹੀਂ ਹੁੰਦੇ ਪਰੰਤੂ ਇਸ ਦੇ ਹੇਠਾਂ ਪਠਾਰਾਂ ਅਤੇ ਖਾਈਆਂ ਹੁੰਦੀਆਂ ਹਨ। ਇਹਨਾਂ ਖਾਈਆਂ ਦੀ ਢਾਲ ਬਹੁਤ ਜ਼ਿਆਦਾ ਜਾਂ ਤਿੱਖੀ ਹੁੰਦੀ ਹੈ। ਇੱਥੇ ਗਹਿਰਾਈ 600 ਮੀਟਰ ਤੋਂ ਵੀ ਅਧਿੱਕ ਹੁੰਦੀ ਹੈ। ਇਸ ਤੋਂ ਅਗਲੇਰਾ ਪੱਧਰਾ ਥਾਂ ਵਿਤਲ ਅਖਵਾਉਂਦਾ ਹੈ। ਜਿਸ ਦੀ ਡੂੰਘਾਈ 11 ਹਜ਼ਾਰ ਮੀਟਰ ਤੱਕ ਹੁੰਦੀ ਹੈ। ਸਾਰੇ ਸਮੁੰਦਰ ਦੀ ਔਸਤਨ ਡੂੰਘਾਈ ਵੀ 4 ਹਜ਼ਾਰ ਮੀਟਰ ਹੈ।

<u>**ਸਮੁੰਦਰੀ ਪਾਣੀ ਦੇ ਗੁਣ:-**</u> ਸਾਗਰ ਦਾ ਜੋ ਹਿੱਸਾ ਸਾਨੂੰ ਵਿਖਾਈ ਦਿੰਦਾ ਹੈ, ਉਹ ਪਾਣੀ ਹੈ ਅਤੇ ਜੋ ਭਾਗ ਨਹੀਂ ਦਿੱਸਦਾ ਉਸ ਦਾ ਤਲ ਹੈ, ਜਿਸ ਦਾ ਖੇਤਰਫਲ ਧਰਤੀ ਦੇ ਸਮੁੱਚੇ ਖੇਤਰਫਲ ਨਾਲੋਂ ਤਿੰਨ ਗੁਣਾ ਹੈ ਅਰਥਾਤ 71 ਫ਼ੀਸਦੀ ਸਮੁੰਦਰ ਅਤੇ 29 ਫ਼ੀਸਦੀ ਖੁਸ਼ਕੀ। ਇਸ ਲਈ ਪ੍ਰਿਥਵੀ ਦੀ ਰਸਾਇਣਿਕ ਸਰੰਚਨਾ ਬਾਰੇ ਜਿਹੜੀ ਗੱਲ ਸੱਚ ਹੈ, ਉਹੀ ਸਮੁੰਦਰੀ ਤਲ 'ਤੇ ਲਾਗੂ ਹੈ। ਪ੍ਰੰਤੂ ਇਸ ਤੋਂ ਬਿਨਾਂ ਸਮੁੰਦਰੀ ਤਲ ਦੀ ਸਰੰਚਨਾ ਦਾ ਵੀ ਸਵਾਲ ਹੈ ਜਿਹੜਾ ਕਿ ਇੱਕ ਵਿਸ਼ਾਲ ਵਿਸ਼ਾ ਹੈ।

ਸਮੁੰਦਰੀ ਜਲ ਪ੍ਰਿਥਵੀ ਉਤਲਾ ਸਭ ਤੋਂ ਵੱਧ ਪ੍ਰੰਤੂ ਸਾਧਾਰਣ ਰਸਾਇਣਕ ਮਿਸ਼ਰਣ ਹੈ ਅਤੇ ਇਸ ਦੇ ਸਿੱਟਿਆਂ ਦੀ ਹਾਲੇ ਕਲਪਨਾ ਹੀ ਕੀਤੀ ਜਾ ਸਕਦੀ ਹੈ। ਕਹਿੰਦੇ ਹਨ ਕਿ ਸਮੁੱਚੇ ਸਾਗਰਾਂ ਵਿੱਚ ਇੱਕ ਅਰਬ ਸੈਂਤੀ ਕਰੋੜ ਘਣ ਕਿਲੋਮੀਟਰ ਪਾਣੀ ਹੈ। ਖਾਰਾਪਨ ਇਸ ਦੀ ਵਿਸ਼ੇਸ਼ਤਾ ਹੈ। ਸਮੁੰਦਰੀ ਜਲ ਵਿੱਚ ਨਮਕ ਦੀ ਔਸਤ ਮਾਤਰਾ 3.5 ਫ਼ੀਸਦੀ ਹੁੰਦੀ ਹੈ। ਪਰੰਤੂ ਨਮਕ ਦੇ ਇਸ ਤੱਤ ਦਾ ਵਿਵਰਣ ਪ੍ਰਤੀਸ਼ਤ ਵਿੱਚ ਨਾ ਦੇ ਕੇ ਪ੍ਰਤੀ ਹਜ਼ਾਰ ਪ੍ਰਤੀਸ਼ਤ ਦਿੱਤਾ ਜਾਂਦਾ ਹੈ। ਅਰਥਾਤ ਜੇ ਇੱਕ ਘਣ ਕਿਲੋਮੀਟਰ ਸਮੁੰਦਰ ਪਾਣੀ ਭਾਫ ਬਣਾ ਕੇ ਉਡਾ ਦਿੱਤਾ ਜਾਵੇ ਤਾਂ 3.5 ਕਰੋੜ ਟਨ ਨਮਕ ਮਿਲੇਗਾ ਅਤੇ ਜੇ ਸਾਰੇ ਸਮੁੰਦਰ ਦਾ ਪਾਣੀ ਸੁੱਕ ਜਾਵੇ ਤਾਂ ਸਮੁੱਚੀ ਪ੍ਰਿਥਵੀ (ਸਮੇਤ ਸਮੁੰਦਰ) ਉੱਤੇ 160 ਮੀਟਰ ਮੋਟੀ ਨਮਕ ਦੀ ਤਹਿ ਜੰਮ ਜਾਵੇਗੀ।

ਨਮਕ ਤੋਂ ਬਿਨਾਂ ਸਮੁੰਦਰੀ ਜਲ ਵਿੱਚ ਲੱਗਭਗ 100 ਹੋਰ ਤੱਤ ਵੀ ਹਨ ਪਰੰਤੂ ਗੈਸਾਂ ਤੋਂ ਬਿਨਾਂ ਬਾਕੀਆਂ ਦੀ ਮਾਤਰਾ ਕੁਝ ਗਿਣਨ ਯੋਗ ਜਾਂ ਬਹੁਤ ਘੱਟ ਹੁੰਦੀ ਹੈ।

**ਸਮੁੰਦਰ ਦੀ ਰਸਾਇਣਿਕ ਸਰੰਚਨਾ**

| | | |
|---|---|---|
| ਆਕਸੀਜਨ | - | 36,81,05,500 ਟਨ |
| ਹਾਈਡਰੋਜਨ | - | 12,20,62,350 ਟਨ |
| ਕਲੋਰੀਨ | - | 2,14,62,830 ਟਨ |
| ਸੋਡੀਅਮ | - | 1,18,70,500 ਟਨ |
| ਮੈਗਨੀਸ਼ੀਅਮ | - | 14,68,820 ਟਨ |
| ਸਲਫਰ | - | 10,16,780 ਟਨ |
| ਕੈਲਸ਼ੀਅਮ | - | 4,50,840 ਟਨ |
| ਪੋਟਾਸ਼ੀਅਮ | - | 4,29,260 ਟਨ |
| ਬਰੋਮਾਈਨ | - | 73.381 ਟਨ |
| ਕਾਰਬਨ | - | 31,655 ਟਨ |
| ਏਟੱਰੋਅਮ | - | 9,040 ਟਨ |
| ਬੋਰਨ | - | 5,420 ਟਨ |
| ਸਿਲੀਕੋਨ | - | 3,338 ਟਨ |
| ਫਲੋਰੀਨ | - | 1,468 ਟਨ |
| ਔਰਗਨ | - | 677 ਟਨ |
| ਨਾਈਟਰੋਜਨ | - | 564 ਟਨ |
| ਲੀਥੀਅਮ | - | 225 ਟਨ |
| ਰੂਬੀਡੀਅਮ | - | 135 ਟਨ |
| ਫਾਸਫੋਰਸ | - | 79 ਟਨ |
| ਆਇਓਡੀਨ | - | 23 ਟਨ |
| ਇੰਡੀਅਮ | - | 11 ਟਨ |
| ਜ਼ਿੰਕ | - | 11 ਟਨ |

| | | |
|---|---|---|
| ਲੋਹਾ | – | 11 ਟਨ |
| ਐਲੂਮੀਨੀਅਮ | – | 11 ਟਨ |
| ਮੋਲੀਬਡੇਅਮ | – | 11 ਟਨ |
| ਬੋਰੀਅਮ | – | 7 ਟਨ |
| ਸੀਸ਼ਾ | – | 3.4 ਟਨ |
| ਕਲੇਈ | – | 3.4 ਟਨ |
| ਤਾਂਬਾ | – | 3.4 ਟਨ |
| ਸੰਖੀਆ | – | 3.4 ਟਨ |
| ਪ੍ਰੋਕਟਨੀਅਮ | – | 3.4 ਟਨ |
| ਸਿਲੀਅਮ | – | 3.4 ਟਨ |
| ਬੈਨਾਡੀਅਮ | – | 2.3 ਟਨ |
| ਮੈਗਨੀਜ਼ | – | 2.3 ਟਨ |
| ਟੀਟਾਨੀਅਮ | – | 1.1 ਟਨ |
| ਥੋਰੀਅਮ | – | 0.97 ਟਨ |
| ਸੈਮੀਅਮ | – | 0.58 ਟਨ |
| ਐਂਟੀਮਨੀ | – | 0.58 ਟਨ |
| ਕੋਬਾਲਟ | – | 0.55 ਟਨ |
| ਨਿੱਕਲ | – | 0.55 ਟਨ |
| ਸੀਰੀਅਮ | – | 0.43 ਟਨ |
| ਯੁਈਟ੍ਰੀਅਮ | – | 0.34 ਟਨ |
| ਚਾਂਦੀ | – | 0.34 ਟਨ |
| ਲੈਂਥਾਨਮ | – | 0.34 ਟਨ |
| ਕ੍ਰਿਪਟਾਨ | – | 0.34 ਟਨ |
| ਨਿਓਨ | – | 0.34 ਟਨ |
| ਬਿਸਮਥ | – | 204.3 ਕਿਲੋ ਗ੍ਰ. |
| ਟੰਗਸਟਨ | – | 101.3 ਕਿਲੋ ਗ੍ਰ. |
| ਜੇਨੋਨ | – | 101.3 ਕਿਲੋ ਗ੍ਰ. |
| ਜਰਮੋਨਿਅਮ | – | 60.8 ਕਿਲੋ ਗ੍ਰ. |
| ਕੈਡੀਅਮ | – | 55.8 ਕਿਲੋ ਗ੍ਰ. |
| ਕਰੋਨੀਅਮ | – | 50.4 ਕਿਲੋ ਗ੍ਰ. |
| ਸਕੈਂਡੀਅਮ | – | 40.5 ਕਿਲੋ ਗ੍ਰ. |
| ਪਾਰਾ | – | 30.0 ਕਿਲੋ ਗ੍ਰ. |
| ਗੈਲੀਅਮ | – | 30.0 ਕਿਲੋ ਗ੍ਰ. |
| ਟੈਲੂਰਮ | – | 10.4 ਕਿਲੋ ਗ੍ਰ. |
| ਨਿਕੋਬੀਅਮ | – | 5.1 ਕਿਲੋ ਗ੍ਰ. |
| ਹੀਲੀਅਮ | – | 5.1 ਕਿਲੋ ਗ੍ਰ. |
| ਸੋਨਾ | – | 4.1 ਕਿਲੋ ਗ੍ਰ. |
| ਰੇਡੀਅਮ | – | ਨਾਂਮਾਤਰ |
| ਰੇਡਾਨ | – | ਨਾਂਮਾਤਰ |

__ਸਮੁੰਦਰੀ ਜੈਵਿਕਤਾ:-__ ਸਾਗਰ ਦੀ ਤਹਿ ਵੰਨ-ਸੁਵੰਨੇ ਜੀਵ-ਜੰਤੂਆਂ, ਪੌਦਿਆਂ ਅਤੇ ਧਾਤਾਂ ਨਾਲ ਲਬਰੇਜ ਹੈ। ਸਮੁੰਦਰੀ ਜੀਵ-ਜੰਤੂਆਂ ਪੱਖੋਂ ਭਾਰਤ ਵੀ ਇੱਕ ਅਮੀਰ ਦੇਸ਼ ਹੈ ਜਿਸ ਵਿੱਚ 844 ਕਿਸਮ ਦੇ ਸਜਾਵਟੀ ਸਮੁੰਦਰੀ ਘਾਹ, 451 ਤਰ੍ਹਾਂ ਦੇ ਮੁਸਾਮਦਾਰ ਸਰੀਰ ਵਾਲੇ, 281 ਤਰ੍ਹਾਂ ਦੇ ਵੱਖ-ਵੱਖ ਕਿਸਮਾਂ ਦੇ ਮੂੰਗ (ਕੌਰਲ), 2934 ਖੋਪੜੀਧਾਰੀ ਜੀਵ (ਕਰਸਟਾਸਿੱਸ), 3370 ਕਿਸਮ ਦੇ ਸਿੱਪ-ਘੋਗੇ, 2456 ਕਿਸਮ ਦੀਆਂ ਮੱਛੀਆਂ, 26 ਤਰ੍ਹਾਂ ਦੇ ਸਮੁੰਦਰੀ ਸੱਪ, 5 ਕਿਸਮ ਦੇ ਉਲਟੇ-ਪਲਟੇ ਹੋ ਸਕਣ ਵਾਲੇ ਭਾਵ ਟਰੂਟਾਇਲ ਅਤੇ 25 ਕਿਸਮ ਦੇ ਸਮੁੰਦਰੀ ਜਲਚਰਾ (ਈਕਿਊਟਿਕ) ਸਮੇਤ ਭਾਰਤ ਦੇ ਸਮੁੰਦਰਾਂ ਵਿੱਚ 16000 ਤੋਂ ਵੱਧ ਕਿਸਮ ਦੇ ਪੌਦੇ ਅਤੇ ਕੁਝ ਹੋਰ ਜੀਵ ਪਾਏ ਜਾਂਦੇ ਹਨ।

**ਮੁੱਕਦੀ ਗੱਲ:** ਸਮੁੰਦਰ ਧਰਤੀ ਦਾ ਇੱਕ ਮੁੱਖ ਅੰਗ ਹੀ ਨਹੀਂ ਸਗੋਂ ਇਹ ਜਨਜੀਵਨ ਦੀ ਸਾਂਭ-ਸੰਭਾਲ ਵਿੱਚ ਵੀ ਮਹੱਤਵਪੂਰਨ ਯੋਗਦਾਨ ਪਾਉਂਦਾ ਹੈ। ਵਰਖਾ, ਤਾਪਮਾਨੀ ਸਥਿਰਤਾ, ਭੋਜਨ-ਭੰਡਾਰ, ਧਾਤਾਂ, ਗੈਸਾਂ, ਆਵਾਜਾਈ, ਵਪਾਰ, ਸੈਰਗਾਹਾਂ, ਜਵਾਰਭਾਟੀ ਬਿਜਲੀ ਸਮੇਤ ਇਹ ਸਾਡੇ ਰੋਜ਼ਗਾਰ ਦਾਤੇ ਵੀ ਹਨ। ਸਮੁੰਦਰ ਦੀ ਚੰਗੀ ਗੱਲ ਸਾਡੇ ਲਈ ਚੰਗੀ ਅਤੇ ਸਮੁੰਦਰ ਦਾ ਮਾੜਾ ਪ੍ਰਭਾਵ ਸਾਡੇ ਲਈ ਅਤਿ ਮਾੜਾ। ਸਾਨੂੰ ਇਹਨਾਂ ਦੀ ਕਦਰ ਕਰਨੀ ਚਾਹੀਦੀ ਹੈ। ਇਹ ਭਰਕੇ ਫੈਲ ਨਾ ਜਾਣ, ਮਲੀਨ ਹੋ ਕੇ ਮਰ ਮੁੱਕ ਨਾ ਜਾਣ, ਨਹੀਂ ਤਾਂ ਅਸੀਂ ਵੀ ਜਾਂਦੇ ਲੱਗਾਂਗੇ।

**# 94634-39075**

## ਅਹਿਸਾਸ

***ਸਤਵਿੰਦਰ ਸਿਵੀਆਂ***

ਆਪਣੀ ਸਹੂਲਤ ਤੇ ਸੰਕੁਚਿਤ ਤਸੱਲੀ ਲਈ,
ਹੈ ਤਾਂ ਬੜਾ ਆਸਾਨ,
ਕਿ ਜੀਵ ਦੇ ਅਹਿਸਾਸ ਨੂੰ,
ਖਿਆਲਾਂ 'ਚੋਂ ਉਪਜੀ ਤਸਵੀਰ ਦੀ ਹੋਂਦ ਵਾਂਗ,
ਸੁਪਨਿਆਂ ਦੀ ਤਹਿ 'ਚ ਜਾ ਕੇ ਵੇਖਣਾ।
ਜਿਵੇਂ ਕੋਈ ਸ਼ਰਧਾਲੂ ਆਪਣੀ ਇਬਾਦਤ ਨੂੰ,
ਸਦੀਵਤਾ ਦੇ ਭਰਮ 'ਚ ਜਾਇਜ਼ ਠਹਿਰਾਉਂਦਾ ਹੈ।
ਪਰ ਹਰ ਵਾਰ ਤਿੜਕ ਜਾਂਦਾ ਹੈ,
ਸਾਡੇ ਇਸ ਭਰਮ ਦਾ ਪੈਮਾਨਾ,
ਜਦ ਉਸ 'ਬੇਹੋਂਦ' ਮਿਹਰ ਦੀ ਬੇਸਹਾਰਗੀ 'ਚ,
ਅਸੀਂ ਦੁਨੀਆਂ ਲਈ ਕਾਫ਼ਰ ਹੋ ਗਏ,
ਜਿੰਦਗੀ ਦੇ ਅਰਥਾਂ 'ਚ ਜ਼ੀਨਾ ਸੋਚਦੇ ਹਾਂ।

ਹੱਡ ਬੀਤੀ

# ਦਹੀਂ ਦੀ ਬਾਟੀ

ਰਵਿੰਦਰ ਰੁਪਾਲ ਕੌਲਗੜ੍ਹ

ਛੇਵੀਂ ਜਮਾਤ ਵਿੱਚ ਪੜ੍ਹਦਿਆਂ ਜਦ ਅਸੀਂ ਨਤੀਜਾ ਸੁਣਨ ਲਈ ਘਰੋਂ ਬਾਹਰ ਨਿਕਲੇ ਤਾਂ ਸਾਹਮਣੇ ਤੋਂ ਸਾਨੂੰ ਸਾਡਾ ਹਮ-ਜਮਾਤੀ ਬਬਲਾ ਆਉਂਦਾ ਦਿੱਸਿਆ, ਅਸੀਂ ਤਿੰਨੋਂ ਸਕੂਲ ਨੂੰ ਚੱਲ ਪਏ, ਥੋੜ੍ਹਾ ਅੱਗੇ ਜਾ ਕੇ ਗਲੀ ਵਿੱਚ, ਅੰਮ੍ਰਿਤ ਅਤੇ ਹਰਬੰਸ ਦੇ ਘਰ ਨਾਲੋ-ਨਾਲ ਸਨ। ਬਲਜੀਤ ਮੈਨੂੰ ਕਹਿਣ ਲੱਗਿਆ ਕਿ ਤੂੰ ਹਰਬੰਸ ਨੂੰ ਘਰੋਂ ਬੁਲਾ, ਇੱਧਰੋਂ ਮੈਂ ਅੰਮ੍ਰਿਤ ਨੂੰ ਬੁਲਾਉਂਦਾ ਹਾਂ। ਮੈਂ ਹਰਬੰਸ ਦੇ ਘਰ ਵੜ ਗਿਆ, ਉਹ ਤਕਰੀਬਨ ਤਿਆਰ ਹੀ ਖੜ੍ਹਾ ਸੀ, ਉਸ ਦੀ ਮਾਤਾ ਜੀ ਨੂੰ ਅਸੀਂ ਮਾਮੀ ਕਹਿੰਦੇ ਹੁੰਦੇ ਸਾਂ। ਉਸ ਵਕਤ ਉਹ ਅੰਦਰੋਂ ਦਹੀਂ ਦੀ 'ਬਾਟੀ' ਭਰੀ ਆ ਰਹੇ ਸਨ।

ਮੇਰੇ ਸਾਹਮਣੇ ਉਹਨਾਂ ਨੇ ਹਰਬੰਸ ਨੂੰ ਦਹੀਂ ਫੜਾਉਂਦੇ ਹੋਏ ਕਿਹਾ, "ਲੈ ਪੁੱਤ ਦਹੀਂ ਪੀ ਲੈ, ਇਸ ਨੂੰ ਪੀ ਕੇ, ਫਿਰ ਜਾਈਦੈ ਨਤੀਜਾ ਸੁਣਨ, ਮਨ ਠੰਡਾ ਰਹਿੰਦੈ, ਪਤਾ ਤੈਨੂੰ ਜਿਹੜਾ ਘਰੋਂ ਦਹੀਂ ਪੀ ਕੇ ਜਾਂਦੈ, ਉਹ ਕਦੇ ਫੇਲ੍ਹ ਨਹੀਂ ਹੁੰਦਾ।" ਜਦੋਂ ਮੈਂ ਮਾਮੀ ਦੇ ਮੂੰਹੋਂ ਇਹ ਲਫ਼ਜ਼ ਸੁਣੇ ਤਾਂ ਮੈਂ ਸੋਚਿਆ ਮੈਂ ਤਾਂ ਪੱਕਾ ਫੇਲ੍ਹ ਹਾਂ, ਮੈਂ ਕਿਹੜਾ ਘਰੋਂ ਦਹੀਂ ਪੀ ਕੇ ਆਇਆਂ, ਹਰਬੰਸ ਮੇਰੇ ਸਾਹਮਣੇ 'ਬਾਟੀ' ਨੂੰ ਮੂੰਹ ਲਾਈ ਖੜ੍ਹਾ ਸੀ, ਮੇਰਾ ਦਿਲ ਕਰ ਰਿਹਾ ਸੀ ਕਿ ਮੈਂ ਇਸ ਤੋਂ ਬਾਟੀ ਖੋਹ ਕੇ ਸਾਰਾ ਦਹੀਂ ਖੁਦ ਪੀ ਜਾਵਾਂ। ਮੇਰੇ ਇਉਂ ਸੋਚਦੇ ਹੀ ਉਸ ਨੇ ਬਾਟੀ ਖਾਲੀ ਕਰ ਦਿੱਤੀ ਅਤੇ ਆਪਣੀ ਮਾਤਾ ਜੀ ਦੇ ਪੈਰੀਂ ਹੱਥ ਲਾ ਕੇ ਇੱਕ ਲੰਬਾ ਜਿਹਾ ਡਕਾਰ ਮਾਰ ਕੇ, ਮੈਨੂੰ ਕਹਿੰਦਾ, ਚੱਲ ਬਈ ਰਵਿੰਦਰ।

ਮੇਰੇ ਤਾਂ ਜਿਵੇਂ ਮੱਚ ਮਰ ਗਏ ਹੋਣ, ਮੇਰੀ ਤੁਰਨ ਦੀ ਹਿੰਮਤ ਜਿਵੇਂ ਖਤਮ ਹੋ ਗਈ ਹੋਵੇ, ਪਾਸ ਜਾਂ ਫੇਲ੍ਹ ਹੋਣ ਦਾ ਡਰ ਤਾਂ ਪਹਿਲਾਂ ਹੀ ਮਨ 'ਚ ਬੈਠਿਆ ਹੋਇਆ ਸੀ। ਉੱਪਰੋਂ ਇਹ ਲਫ਼ਜ਼ ਸੁਣ ਕੇ ਮੈਨੂੰ ਉਸ ਦੇ ਘਰੋਂ ਬਾਹਰ ਨਿਕਲਣੇ ਤੱਕ ਬਹੁਤ ਹੀ ਜ਼ਿਆਦਾ ਘਬਰਾਹਟ ਹੋਣ ਲੱਗੀ, ਬਈ ਮੈਂ ਤਾਂ ਆਪਣਾ ਫੇਲ੍ਹ ਦਾ ਰਿਜ਼ਲਟ ਸੁਣਨ ਚੱਲਿਆਂ। ਫਿਰ ਅਸੀਂ ਦੋਵੇਂ ਜਣੇ ਭੱਜ ਕੇ ਬਾਕੀ ਟੋਲੇ ਨਾਲ ਰਲ਼ ਗਏ, ਪਰ ਮੈਂ ਨੀਵੀ ਜਿਹੀ ਪਾ ਕੇ ਤੁਰਨ ਲੱਗਿਆ, ਹੁਣ ਕੀ ਬਣੇਗਾ ? ਸਾਲ ਭਰ ਦੀ ਕੀਤੀ-ਕਰਾਈ ਮਿਹਨਤ 'ਤੇ ਪਾਣੀ ਫਿਰ ਜਾਵੇਗਾ, ਨਾਲੇ ਘਰਦੇ ਕੀ ਕਹਿਣਗੇ ?

ਖ਼ੈਰ ! ਮੈਂ ਥੋੜ੍ਹਾ ਅੱਗੇ ਬਲਜੀਤ ਨੂੰ ਕਿਹਾ ਕਿ ਤੂੰ ਹੀ ਮੇਰਾ ਰਿਜ਼ਲਟ ਸੁਣ ਆਈਂ, ਮੇਰੇ 'ਚ ਹਿੰਮਤ ਨਹੀਂ, ਮੈਂ ਵਾਪਸ ਚੱਲਿਆਂ ਘਰ ਨੂੰ।

ਉਹ ਕਹਿੰਦਾ, ਕਿਉਂ ? ਚੱਲ, ਤੇਰੀ ਹਿੰਮਤ ਨੂੰ ਕੀ ਹੋਇਐ ?

ਮੈਂ ਕਿਹਾ, ਮੈਂ ਤਾਂ ਪੱਕਾ ਫੇਲ੍ਹ ਹਾਂ, ਮੈਂ ਕਿਹੜਾ ਘਰੋਂ ਦਹੀਂ ਪੀ ਕੇ ਆਇਆਂ ਅਤੇ ਨਾ ਹੀ ਬੀਬੀ ਦੇ ਪੈਰੀਂ ਹੱਥ ਲਾ ਕੇ ਆਇਆਂ।

ਉਹ ਕਹਿੰਦਾ, ਦਹੀਂ ਨਾਲ ਕੀ ਹੁੰਦੈ, ਮੈਂ ਵੀ ਕਿਹੜਾ ਪੀ ਕੇ ਆਇਆਂ।

ਹੈਂ ! ਤੂੰ ਵੀ ਨਹੀਂ ਪੀ ਕੇ ਆਇਆ, ਫੇਰ ਤਾਂ ਤੂੰ ਵੀ ਪੱਕਾ ਫੇਲ੍ਹ ਐਂ, ਮੈਂ ਪੂਰੇ ਦ੍ਰਿੜ-ਵਿਸ਼ਵਾਸ਼ ਨਾਲ ਉਸ ਨੂੰ ਕਿਹਾ।

ਦੇਖੀ ਜਾਊ ਹੁਣ, ਹੁਣ ਨਹੀਂ ਪਿੱਛੇ ਮੁੜਨਾ, ਜਲਦੀ ਕਰ ਪਹਿਲਾਂ ਹੀ ਲੇਟ ਹਾਂ, ਨਤੀਜਾ ਦਸ ਵਜੇ ਨਿਕਲਣੈਂ।

ਅਸੀਂ ਸਾਡੇ ਪਿੰਡ ਤੋਂ ਪੰਦਰਾਂ ਜਣੇ, ਨੌਂ ਮੁੰਡੇ ਅਤੇ ਛੇ ਕੁੜੀਆਂ ਸ਼ਮਸ਼ਪੁਰ ਹਾਈ ਸਕੂਲ 'ਚ ਦਾਖਲ ਹੋਏ ਸਾਂ, ਅੱਜ ਨਤੀਜੇ 'ਚ ਉਹਨਾਂ ਵਿੱਚੋਂ ਸਾਡੇ ਪਿੰਡ ਦੇ ਚੌਦਾਂ ਜਣੇ ਪਾਸ ਹੋ ਗਏ ਸਨ, ਬਲਕਿ ਇੱਕ ਜਣੇ ਨੂੰ ਛੱਡ ਕੇ ਪੂਰੀ ਕਲਾਸ ਪਾਸ ਹੋ ਗਈ ਸੀ। ਫੇਲ੍ਹ ਹੋਇਆ ਸੀ ਤਾਂ ਸਿਰਫ਼ ਇੱਕ ਜਣਾ, ਉਹ ਵੀ ਹਰਬੰਸ।

ਨਤੀਜਾ ਸੁਣਕੇ ਮੇਰੀ ਖੁਸ਼ੀ ਦੀ ਕੋਈ ਹੱਦ ਨਾ ਰਹੀ, ਵਾਪਿਸ ਘਰ ਨੂੰ ਮੁੜਨ ਦਾ ਸਫ਼ਰ ਪਲਾਂ ਵਿੱਚ ਹੀ ਨਿੱਬੜ ਗਿਆ। ਮੈਂ ਘਰੇ ਜਾ ਕੇ ਸਾਰੀ ਗੱਲ ਆਪਣੇ ਬਾਪੂ ਜੀ ਨੂੰ ਦੱਸੀ। ਸੁਣਕੇ ਉਹ ਹੱਸ ਪਏ, ਕਹਿੰਦੇ, ਵਾਹ ! ਬਈ, ਵਾਹ ! ਮੂਰਖੋ ਤੁਹਾਨੂੰ ਨਹੀਂ ਪਤਾ ਕਿ ਕੀਤੀ ਹੋਈ ਮਿਹਨਤ ਕਦੇ ਬੇਕਾਰ ਨਹੀਂ ਜਾਂਦੀ। ਫਿਰ ਉਹ ਕਹਿੰਦੇ ਕਿ ਮਿਹਨਤ, ਲਗਨ ਅਤੇ ਹਿੰਮਤ ਨਾਲ ਪੜ੍ਹਿਆ ਜਾਂਦੈ, ਪਾਸ ਹੋਣ ਲਈ, ਇਹ ਦਹੀਂ-ਦੁਹੀਂ ਕੁਝ ਨਹੀਂ ਕਰਦੇ, ਇਹ ਸਭ ਵਹਿਮ ਨੇ, ਭਰਮ ਨੇ, ਇਹਨਾਂ ਭਰੋਸੇ ਰਹਿ ਕੇ ਆਪਣਾ ਭਵਿੱਖ ਨਾ ਖਰਾਬ ਕਰ ਲਿਉ, ਫਿਰ ਕਹਿੰਦੇ, ਬਾਕੀ ਮੈਨੂੰ ਪਤੈ, ਕਿਸੇ ਚੀਜ਼ ਨੂੰ ਪ੍ਰਾਪਤ ਕਰਨ ਲਈ ਅਭਿਆਸ, ਹਿੰਮਤ ਅਤੇ ਲਗਨ ਦੀ ਬਹੁਤ ਜਰੂਰਤ ਹੈ, ਇਹ ਗੱਲਾਂ ਤੂੰ ਜੀਵਨ ਭਰ ਲਈ ਲੜ ਬੰਨ੍ਹ ਲੈ, ਹਮੇਸ਼ਾ ਕੰਮ ਆਉਣਗੀਆਂ।

ਬਾਪੂ ਜੀ ਦੇ ਬੋਲੇ ਹੋਏ ਤਿੰਨ ਲਫ਼ਜ਼ਾਂ ਨੇ, ਮੇਰੀ ਸੋਚ ਬਦਲ ਦਿੱਤੀ ਜੋ ਅੱਜ ਤੱਕ ਕਾਇਮ ਹੈ, ਫਿਰ ਜਦੋਂ ਤੋਂ ਤਰਕਸ਼ੀਲ ਪਰਚੇ ਨਾਲ ਜੁੜਿਆ ਹਾਂ ਉਦੋਂ ਤੋਂ ਤਾਂ ਕਿਸੇ ਭਰਮ ਜਾਂ ਵਹਿਮ ਨੂੰ ਕਦੀ ਮੰਨਿਆ ਨਹੀਂ, ਕਿਉਂਕਿ ਹੁਣ ਇਹੋ ਇੱਕੋ-ਇੱਕ ਪਰਚਾ ਹੈ, ਜੋ ਸਾਨੂੰ ਲਗਾਤਾਰ ਪ੍ਰੇਰਨਾ ਦੇ ਰਿਹਾ ਹੈ।

# 93162-88955.

# ਮੈਂ ਤਰਕਸ਼ੀਲ ਕਿਵੇਂ ਬਣਿਆ



ਮਨਜੀਤ ਸਿੰਘ

ਚੰਨਣ ਵਾਂਦਰ ਨਾਲ ਮੇਰਾ ਵਾਸਤਾ 20 ਸਾਲ ਪਹਿਲਾਂ ਦਾ ਹੈ, ਉਸ ਸਮੇਂ ਜਦੋਂ ਉਹ ਸਾਡੇ ਘਰ ਆਉਂਦੇ ਸੀ ਤਾਂ ਉਹਨਾਂ ਦੀਆਂ ਗੱਲਾਂ ਗੱਲਾਂ ਵਿੱਚ 'ਰੱਬ' ਨੂੰ ਨਾ ਮੰਨਣ ਵਾਲੀਆਂ ਗੱਲਾਂ ਚੰਗੀਆਂ ਨਹੀਂ ਸਨ ਲੱਗਦੀਆਂ। ਇਹ ਕਿਵੇਂ ਹੋ ਸਕਦਾ ਹੈ? ਹਰ ਕੰਮ ਰੱਬ ਤੋਂ ਬਿਨਾਂ ਕਿਵੇਂ ਹੋ ਜਾਵੇਗਾ? ਪਰ ਡਾਕਟਰ ਦੀਆਂ ਸਾਰੀਆਂ ਗੱਲਾਂ ਤੋਂ ਇੰਜ ਜਾਪਦਾ ਸੀ 'ਰੱਬ' ਨਾਂ ਦੀ ਕੋਈ ਚੀਜ਼ ਜਾਂ ਸ਼ਕਤੀ ਨਹੀਂ ਹੈ ਇਹ ਸਭ ਫਜ਼ੂਲ ਦੀਆਂ ਗੱਲਾਂ ਹਨ, ਇਹ ਸਾਰੀਆਂ ਗੱਲਾਂ ਮੇਰੇ ਦਿਮਾਗ ਵਿੱਚ ਵਾਰ-ਵਾਰ ਘੁੰਮਦੀਆਂ ਰਹਿੰਦੀਆਂ ਕੀ ਡਾਕਟਰ ਸੱਚ ਆਖਦਾ ਹੈ? ਮੇਰੀ ਸੋਚ ਵੀ ਹੌਲੀ-ਹੌਲੀ ਡਾਕਟਰ ਵਰਗੀ ਬਣਨ ਲੱਗ ਪਈ ਪਰ ਸੋਚ ਅਜੇ ਵੀ ਜਾਰੀ ਸੀ। ਮੈਂ ਘਰੇ ਚੰਨਣ ਵਰਗੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਮੇਰੇ ਘਰ ਵਾਲਿਆਂ ਨੇ ਮੇਰਾ ਘਰੇ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਘਰ ਵਾਲੇ ਆਖਣ ਲੱਗੇ 'ਰੱਬ' ਬਿਨਾਂ ਪੱਤਾ ਨਹੀਂ ਹਿੱਲ ਸਕਦਾ ਕੋਈ ਵੀ ਮਾੜਾ ਚੰਗਾ ਕੰਮ 'ਰੱਬ' ਦੀ ਮਰਜ਼ੀ ਤੋਂ ਬਿਨਾਂ ਨਹੀਂ ਹੋ ਸਕਦਾ। ਇਹ ਕਿਵੇਂ ਹੋ ਸਕਦਾ ਹੈ ਕਿ 'ਰੱਬ' ਜਾਂ 'ਪ੍ਰਮਾਤਮਾ' ਨਾ ਹੋਵੇ। ਇਸ ਵਿਸ਼ੇ 'ਤੇ ਮੇਰੀ, ਮੇਰੇ ਘਰ ਵਾਲਿਆਂ ਨਾਲ ਬਹਿਸ ਹੋਣੀ ਸ਼ੁਰੂ ਹੋ ਗਈ ਪਰ ਮੇਰੇ 'ਤੇ ਘਰ ਵਾਲਿਆਂ ਦੀਆਂ ਗੱਲਾਂ ਦਾ ਕੋਈ ਅਸਰ ਨਹੀਂ ਸੀ ਹੁੰਦਾ ਕਿਉਂਕਿ ਮੇਰੀ ਸੋਚ ਬਦਲ ਚੁੱਕੀ ਸੀ, ਮੈਂ ਤਾਂ ਅੰਦਰੋਂ ਬਦਲ ਚੁੱਕਾ ਸੀ। ਉਹਨਾਂ ਦੀਆਂ ਗੱਲਾਂ ਦਾ ਮੈਂ ਅਸਰ ਕਰਨਾ ਛੱਡ ਦਿੱਤਾ ਸੀ ਪਰ ਕੁਝ ਸਮੇਂ ਬਾਅਦ ਦੀਵਾਲੀ ਆ ਗਈ। ਅੱਜ ਸਾਇੰਸ ਦਾ ਯੁੱਗ ਹੈ ਪਰ ਆਪਣੀ ਸੋਚ ਵਿਗਿਆਨਕ ਨਹੀਂ ਹੈ, ਮੈਨੂੰ ਤਾਂ ਇੰਜ ਲੱਗਦਾ ਹੈ ਕਿ ਜਿਵੇਂ ਹੁਣ ਤਾਂ ਬਾਬੇ ਵੀ ਪੈਂਟ, ਕੋਟ, ਟਾਈ, ਟੋਪੀ ਵਾਲੀ ਪੰਜ ਕਾਪੜੀ ਮੰਗਦੇ ਹਨ। ਕਿਉਂ ਹੁਣ ਜੋ ਵੀ ਘਰ ਪੰਜ ਕਾਪੜੀ ਦਿੰਦੇ ਹਨ, ਉਹ ਹੁਣ ਮਾਡਰਨ ਹੋ ਗਈ ਹੈ, ਇਹ ਨਿਰਾ ਪਾਖੰਡ ਹੀ ਹੈ, ਇਸ ਲਈ ਇਹ ਬੰਦ ਹੋਣੀ ਚਾਹੀਦੀ ਹੈ। ਜਿਸ ਨੂੰ ਆਪਾ ਪੰਜ ਕਾਪੜੀ ਦਿੰਦੇ ਹਾਂ, ਉਹ ਬਾਬੇ ਦੇ ਨਾਮ ਵਾਲੇ ਕੱਪੜੇ ਪਾ ਕੇ ਸ਼ਾਮ ਨੂੰ ਸ਼ਰਾਬ ਪੀ ਕੇ ਗੰਦੀਆਂ ਨਾਲੀਆਂ ਵਿੱਚ ਪਿਆ ਹੁੰਦਾ ਹੈ ਤਾਂ ਉਸ ਸਮੇਂ ਬਾਬਾ ਕਿੱਥੇ ਹੁੰਦਾ ਹੈ? ਇਹ ਹਾਲ ਤਾਂ ਪੰਜ ਕਾਪੜੀ ਵਾਲੇ ਬਾਬੇ ਦਾ ਹੈ। ਦੀਵਾਲੀ ਵਾਲੇ ਦਿਨ ਨਾਲ ਇੱਕ ਹੋਰ ਘਟਨਾ ਵੀ ਜੁੜੀ ਹੋਈ ਹੈ, ਆਮ ਹੀ ਖੇਤਾਂ ਵਿੱਚ ਦਰਖੱਤਾਂ ਥੱਲੇ ਚਾਰ ਇੱਟਾਂ ਲਾ ਕੇ ਕਲੀ ਕੀਤੀ ਹੁੰਦੀ ਹੈ। ਇਹ ਆਮ ਧਾਰਨਾ ਹੁੰਦੀ ਹੈ, ਉਹਨਾਂ ਇੱਟਾਂ ਵਿੱਚ ਸਾਡਾ ਬਾਬਾ ਰਹਿੰਦਾ ਹੈ ਤਾਂ ਉਸ ਦੀ ਸੇਵਾ ਕਰਨ ਲਈ ਸਾਲ ਵਿੱਚ ਇੱਕ ਦਿਨ ਦੀਵਾਲੀ ਵਾਲਾ ਹੁੰਦਾ ਹੈ ਜਿਸ ਦਿਨ ਸਾਰਾ ਪਰਿਵਾਰ ਇੱਕ ਪਾਣੀ ਦੀ ਬਾਲਟੀ ਵਿੱਚ 100 ਗ੍ਰਾਮ ਦੁੱਧ ਪਾ ਕੇ ਖੇਤ ਜਾਂਦੇ ਹਨ। ਸਾਰਾ ਪਰਿਵਾਰ ਉੱਥੇ ਜਾ ਕੇ ਛਿੱਟਾ ਦਿੰਦਾ ਹੈ ਅਤੇ ਹੇਠਾਂ ਨੱਕ ਰਗੜਦੇ ਹਨ।

ਪਰ ਅਚਾਨਕ ਹੀ ਉਹਨਾਂ ਦਿਨਾਂ ਦੌਰਾਨ ਮੇਰੇ ਸਾਲੇ ਦੀ ਹਾਰਟ ਅਟੈਕ ਨਾਲ ਮੌਤ ਹੋ ਗਈ। ਮੇਰੇ ਸਾਲੇ ਦੀ ਉਮਰ 35 ਸਾਲ ਸੀ। ਉਹ ਮੇਰੇ ਸੱਸ-ਸਹੁਰੇ ਅਤੇ ਦੂਜੇ ਸਾਲਿਆਂ ਤੋਂ ਅਲੱਗ ਸੀ। ਉਸ ਦੇ ਤਿੰਨ ਬੱਚੇ ਸੀ ਜਿੰਨ੍ਹਾਂ ਦੀ ਉਮਰ 12 ਸਾਲ ਤੋਂ ਘੱਟ ਸੀ। ਇਸੇ ਵਜ੍ਹਾ ਨਾਲ ਮੇਰੀ ਘਰ ਵਾਲੀ ਤੇ ਇਸ ਦਾ ਬਹੁਤ ਹੀ ਭਾਰੀ ਸਦਮਾ ਲੱਗਿਆ। ਉਹ ਚੁੱਪ-ਚੁੱਪ ਰਹਿਣ ਲੱਗੀ ਅਤੇ ਨਾ ਹੀ ਕੋਈ ਕੰਮ ਕਰਦੀ ਸੀ। ਅਖੀਰੀ ਉਸ ਨੂੰ ਦੰਦਲਾਂ ਪੈਣੀਆਂ ਸ਼ੁਰੂ ਹੋ ਗਈਆਂ। ਡਾਕਟਰੀ ਇਲਾਜ ਕਰਾਉਣਾ ਸ਼ੁਰੂ ਕਰ ਦਿੱਤਾ ਪਰ ਹਾਲਾਤ ਉਸੇ ਤਰ੍ਹਾਂ ਹੀ ਰਹੇ। ਕੋਈ ਫਰਕ ਨਹੀਂ ਹੋਇਆ। ਸਾਡੇ ਘਰ ਵਾਲੇ ਸਿਆਣਿਆਂ ਦੇ ਚੱਕਰਾਂ ਵਿੱਚ ਪੈ ਗਏ। ਮੈਥੋਂ ਚੋਰੀ ਤਵੀਤ ਧਾਗੇ ਕਰਾਉਣੇ ਸ਼ੁਰੂ ਕਰ ਦਿੱਤੇ। ਇਸ ਤਰ੍ਹਾਂ ਕਈ ਦਿਨ ਬੀਤ ਗਏ ਪਰ ਕੋਈ ਵੀ ਫਰਕ ਨਾ ਪਿਆ ਤਾਂ ਮੇਰੀ ਮੰਮੀ ਮੈਨੂੰ ਕਹਿਣ ਲੱਗੀ ਹੁਣ ਇਸ ਦਾ ਕੀ ਕੀਤਾ ਜਾਵੇ, ਮੈਂ ਸਾਰੇ ਪਰਿਵਾਰ ਨੂੰ ਆਖਿਆ ਉਹ ਪਾਖੰਡੀ ਸਿਆਣਿਆਂ ਵਗੈਰਾ ਕੋਲ ਜਾਣਾ ਬੰਦ ਕਰ ਦੇਣ, ਮੈਂ ਇਸ ਦਾ ਇਲਾਜ ਚੰਨਣ ਵਾਂਦਰ ਤੋਂ ਕਰਵਾ ਸਕਦਾ ਹਾਂ। ਮੇਰੀ ਇਸ ਗੱਲ ਨਾਲ ਘਰ ਦੇ ਸਹਿਮਤ ਹੋ ਗਏ ਜੋ ਘਰੇ ਤਵੀਤ, ਧਾਗੇ, ਪਾਣੀਆਂ ਦੀਆਂ ਬੋਤਲਾਂ ਸਨ, ਮੈਂ ਉਹ ਸਾਰੀਆਂ ਸੁੱਟ ਦਿੱਤੀਆਂ ਅਤੇ ਸ਼ਾਮ ਨੂੰ ਚੰਨਣ ਵਾਂਦਰ ਨਾਲ ਇਸ ਬਾਰੇ ਗੱਲ ਕੀਤੀ ਤੇ ਸਾਰੀ ਕਹਾਣੀ ਦੱਸੀ ਤਾਂ ਉਸ ਨੇ ਸਹਿਮਤੀ ਦੇ ਦਿੱਤੀ। ਦੂਸਰੇ ਦਿਨ ਉਸ ਨੇ ਸਾਡੇ ਘਰ ਆ ਕੇ ਮੇਰੀ ਪਤਨੀ ਨੂੰ ਸੰਮੋਹਿਕ ਨੀਂਦ 'ਚ ਲਿਜਾ ਕੇ ਕੁਝ ਗੱਲਾਂ ਕੀਤੀਆਂ । ਸਾਨੂੰ ਉਸਦੀ ਮਾਨਸਿਕ ਹਾਲਤ ਦਾ ਪਤਾ ਲੱਗਾ ਤੇ ਉਸਦੀ ਸੋਚ ਦਾ ਵੀ। ਉਹ ਬੇਲੋੜਾ ਫਿਕਰ ਕਰਦੀ ਸੀ। ਦੋ-ਤਿੰਨ ਵਾਰ ਸੰਮੋਹਿਕ ਨੀਂਦ ਰਾਹੀਂ ਉਸਾਰੂ ਸੁਝਾਅ ਦੇਣ ਉਪਰੰਤ ਉਹ ਬਿਲਕੁਲ ਠੀਕ ਹੋ ਗਈ। ਇਸ ਸਾਰੇ ਘਟਨਾ-ਕਰਮ ਤੋਂ ਬਾਅਦ ਮੇਰੇ ਪਰਿਵਾਰ ਦੀ ਸੋਚ ਵੀ ਤਰਕਸ਼ੀਲ ਹੋ ਗਈ।

**# 94176-94049**

# ਬੀ.ਪੀ. ਪਾਲ

ਪੌਦਿਆਂ ਵੱਲ ਬੈਂਜਾਮਿਨ ਪੀਅਰੀ ਪਾਲ ਦੀ ਰੁਚੀ ਛੋਟੀ ਉਮਰ ਵਿੱਚ ਹੀ ਹੋ ਗਈ ਸੀ। ਉਹਦੇ ਪਿਤਾ ਜੀ ਭਾਵੇਂ ਇੱਕ ਭੌਤਿਕ-ਵਿਗਿਆਨੀ ਸਨ, ਤਾਂ ਵੀ ਉਹ ਆਪਣਾ ਵਿਹਲਾ ਸਮਾਂ ਆਪਣੇ ਬਾਗ਼ ਵਿੱਚ ਫੁੱਲ ਅਤੇ ਸਬਜ਼ੀਆਂ ਉਗਾਉਣ ਵਿੱਚ ਲਾਉਂਦੇ ਸਨ। ਇੱਕ ਵਾਰ ਜਦੋਂ ਉਹ ਥੱਕੇ ਹੋਏ ਸਨ, ਉਹਨਾਂ ਨੇ ਗਭਰੇਟ ਪਾਲ ਨੂੰ ਕਿਹਾ ਕਿ ਉਹ ਬਾਗ਼ ਵੱਲ ਧਿਆਨ ਦੇਵੇ। ਪਾਲ ਨੇ ਪੌਦਿਆਂ ਦਾ ਧਿਆਨ ਰੱਖਣਾ ਹੀ ਸ਼ੁਰੂ ਨਾ ਕੀਤਾ ਸਗੋਂ ਬਾਗ਼ਬਾਨੀ ਬਾਰੇ ਪੁਸਤਕਾਂ ਅਤੇ ਬੀਜਾਂ ਬਾਰੇ ਵੇਰਵੇ ਪੜ੍ਹ ਕੇ ਉਹਨਾਂ ਨੂੰ ਚੰਗੇਰਾ ਬਣਾਉਣਾ ਵੀ ਸ਼ੁਰੂ ਕਰ ਦਿੱਤਾ। ਪੌਦੇ ਉਹਦੇ ਜੀਵਨ-ਭਰ ਲਈ ਮਿੱਤਰ ਬਣ ਗਏ। ਬੁਢਾਪਾ ਵੀ ਪੌਦਿਆਂ ਨਾਲ ਉਹਦੇ ਬਚਪਨ ਦੇ ਪਿਆਰ ਨੂੰ ਮੱਠਾ ਨਾ ਪਾ ਸਕਿਆ।

ਪਾਲ ਦਾ ਜਨਮ 26 ਮਈ 1906 ਨੂੰ ਪੰਜਾਬ ਵਿੱਚ ਮੁਕੰਦਪੁਰ ਵਿਖੇ ਹੋਇਆ ਸੀ। ਉਹਦਾ ਮੁੱਢਲਾ ਜੀਵਨ ਬਰਮਾ ਵਿੱਚ ਬੀਤਿਆ। ਉੱਥੇ ਉਹਨੇ ਆਪਣੇ ਸਕੂਲ ਦੇ ਅਤੇ ਕਾਲਜ ਦੇ ਦਿਨਾਂ ਵਿੱਚ ਅਨੇਕਾਂ ਇਨਾਮ ਅਤੇ ਵਜ਼ੀਫ਼ੇ ਜਿੱਤੇ। 1929 ਵਿੱਚ ਉਹ ਕਣਕ ਬਾਰੇ ਖੋਜ ਕਰਨ ਲਈ ਕੈਂਬਰਿਜ ਗਿਆ ਅਤੇ ਪੰਜ ਸਾਲ ਮਗਰੋਂ ਪੀ.ਐੱਚ.ਡੀ ਦੀ ਡਿਗਰੀ ਲੈ ਕੇ ਬਰਮਾ ਪਰਤਿਆ। 1933 ਵਿੱਚ ਉਹਨੇ ਨਵੀਂ ਦਿੱਲੀ ਵਿਖੇ ਉਸ ਸੰਸਥਾ ਵਿੱਚ ਖੋਜ ਦਾ ਕੰਮ ਕਰਨਾ ਸ਼ੁਰੂ ਕੀਤਾ ਜਿਸ ਨੂੰ ਹੁਣ ਇੰਡੀਅਨ ਐਗਰੀਕਲਚਰਲ ਰੀਸਰਚ ਇੰਸਟੀਚਿਊਟ ਕਿਹਾ ਜਾਦਾ ਹੈ।

ਆਜ਼ਾਦੀ ਤੋਂ ਪਹਿਲਾਂ ਦੇ ਸਮੇਂ ਵਿੱਚ ਭਾਰਤ ਵਿੱਚ ਕੋਈ ਬਹੁਤੀ ਜ਼ਰਾਇਤੀ ਖੋਜ ਨਹੀਂ ਸੀ ਹੋ ਰਹੀ। ਬੀਮਾਰੀਆਂ ਫ਼ਸਲਾਂ ਦਾ ਕਾਫ਼ੀ ਵੱਡਾ ਹਿੱਸਾ ਨਸ਼ਟ ਕਰ ਦਿੰਦੀਆਂ ਸਨ। ਕਣਕ ਨੂੰ ਤਾਂ ਕੁੰਗੀ ਆਮ ਹੀ ਲੱਗ ਜਾਂਦੀ ਸੀ। ਇਹ ਇੱਕ ਕਿਸਮ ਦੀ ਉੱਲੀ ਕਾਰਨ ਹੋਣ ਵਾਲੀ ਬੀਮਾਰੀ ਹੁੰਦੀ ਸੀ ਜੋ ਪੌਦੇ ਨੂੰ ਉਸੇ ਪ੍ਰਕਾਰ ਨੁਕਸਾਨ ਪਹੁੰਚਾਉਂਦੀ ਸੀ ਜਿਵੇਂ ਜੰਗਾਲ ਲੋਹੇ ਨੂੰ ਪਹੁੰਚਾਉਂਦਾ ਹੈ। ਭਾਵੇਂ ਵਧੇਰੇ ਝਾੜ ਦੇਣ ਵਾਲੀਆਂ ਕਣਕ ਦੀਆਂ ਕੁਝ ਕਿਸਮਾਂ ਲੱਭ ਲਈਆਂ ਗਈਆਂ ਸਨ, ਅਜਿਹੀ ਕੋਈ ਕਿਸਮ ਨਹੀਂ ਸੀ ਜਿਸਨੂੰ ਕੁੰਗੀ ਨਾ ਲੱਗਦੀ ਹੋਵੇ। ਪਾਲ ਨੇ ਕਣਕ ਦੀਆਂ ਨਵੀਆਂ ਵੰਨਗੀਆਂ, ਜੋ ਕੁੰਗੀ ਦਾ ਟਾਕਰਾ ਕਰ ਸਕਣ, ਵਿਕਸਿਤ ਕਰਨ ਦਾ ਫੈਸਲਾ ਕੀਤਾ।

ਉਹਨੇ ਐਨ.ਪੀ. (ਨਿਊ ਪੂਸਾ) 700 ਅਤੇ ਐਨ.ਪੀ. 800 ਲੜੀਆਂ ਵਿਕਸਿਤ ਕੀਤੀਆਂ ਜੋ ਇੱਕ ਖਾਸ ਕਿਸਮ ਦੀ ਕੁੰਗੀ ਦਾ ਟਾਕਰਾ ਕਰ ਸਕਦੀਆਂ ਸਨ। ਪਰ ਅਸਲ ਪੁਲਾਂਘ 1954 ਵਿੱਚ ਉਸ ਸਮੇਂ ਭਰੀ ਗਈ ਜਦੋਂ ਉਹਨੇ 18 ਸਾਲਾਂ ਦੀ ਸਖ਼ਤ ਖੋਜ ਮਗਰੋਂ ਐੱਨ. ਪੀ. 809 ਵਿਕਸਿਤ ਕੀਤੀ। ਕਣਕ ਦੀ ਇਹ ਵੰਨਗੀ ਕੁੰਗੀ ਦੀਆਂ ਤਿੰਨੇ ਦੀਆਂ ਤਿੰਨੇ ਕਿਸਮਾਂ ਦਾ ਟਕਰਾ ਕਰ ਸਕਦੀ ਹੈ ਅਤੇ ਇਹ ਕਣਕ ਦੀ ਪੈਦਾਵਾਰ ਦੇ ਵਾਧੇ ਵਿੱਚ ਅੱਗੇ ਵੱਲ ਇੱਕ ਬਹੁਤ ਵੱਡਾ ਕਦਮ ਸੀ। ਇਸ ਸ਼ਾਨਦਾਰ ਪ੍ਰਾਪਤੀ ਲਈ ਸਾਰੇ ਸੰਸਾਰ ਵਿੱਚ ਉਹਦੀ ਵਡਿਆਈ ਹੋਈ।

1965 ਵਿੱਚ ਪਾਲ ਨਵੀਂ ਦਿੱਲੀ ਵਿੱਚ ਨਵੀਂ ਕਾਇਮ ਕੀਤੀ ਗਈ ਇੰਡੀਅਨ ਕੌਂਸਲ ਆਫ਼ ਐਗਰੀਕਲਚਰਲ ਰੀਸਰਚ ਦਾ ਡਾਇਰੈਕਟਰ-ਜਨਰਲ ਬਣਿਆ। ਉਹਦੇ ਯਤਨਾਂ ਸਦਕਾਂ ਕੌਂਸਲ ਅੱਜ ਦੇਸ਼ ਦੀ ਜ਼ਰਾਇਤੀ ਤਰੱਕੀ ਵਿੱਚ ਕੁੰਜੀਵਤ ਭੂਮਿਕਾ ਨਿਭਾ ਰਹੀ ਹੈ। ਹਰੇ ਇਨਕਲਾਬ ਦਾ ਮੁੱਢ ਉਹਦੀਆਂ ਖੋਜਾਂ ਅਤੇ ਵਿਉਂਤਾਂ ਨਾਲ ਹੀ ਬੱਝਿਆ ਸਮਝਿਆ ਜਾ ਸਕਦਾ ਹੈ। ਵਿਗਿਆਨ ਵੱਲ ਉਹਦੀ ਮਹੱਤਵਪੂਰਨ ਦੇਣ ਸਦਕਾ ਉਹਨੂੰ ਰਫ਼ੀ ਅਹਿਮਦ ਕਿਦਵਾਈ ਇਨਾਮ, ਬੀਰਬਲ ਸਾਹਨੀ ਮੈਡਲ ਅਤੇ ਐੱਸ. ਰਾਮਾਨੁਜਨ ਮੈਡਲ ਨਾਲ ਸਨਮਾਨਿਆ ਗਿਆ। ਉਹਨੂੰ ਹੋਰ ਰਾਸ਼ਟਰੀ ਮਾਣ-ਸਨਮਾਨ ਵੀ ਮਿਲੇ। 1972 ਵਿੱਚ ਉਹ ਰਾਇਲ ਸੁਸਾਇਟੀ ਦਾ ਫ਼ੈਲੋ ਚੁਣਿਆ ਗਿਆ।

ਪਾਲ ਨੇ ਗੁਲਾਬ ਬਾਰੇ ਵੀ ਮਹੱਤਵਪੂਰਨ ਖੋਜ ਕੀਤੀ ਅਤੇ ਗੁਲਾਬ ਦੀਆਂ 40 ਤੋਂ ਵੱਧ ਵੰਨਗੀਆਂ ਵਿਕਸਿਤ ਕੀਤੀਆਂ। ਉਹਨੇ ਗੁਲਾਬ ਬਾਰੇ ਕਈ ਪੁਸਤਕਾਂ ਵੀ ਲਿਖੀਆਂ। ਉਹਨਾ ਵਿੱਚੋਂ ਸਭ ਤੋਂ ਪ੍ਰਸਿੱਧ ਹੈ 'ਦਿ ਰੋਜ਼ ਇਨ ਇੰਡੀਆ'।

**ਵਿਗਿਆਨ ਵਿਸ਼ੇਸ਼ ਦਿਨ**

**16 ਸਤੰਬਰ** : ਸੰਸਾਰ ਓਜ਼ੋਨ ਦਿਵਸ
**22 ਸਤੰਬਰ** : ਜਨਮ ਦਿਵਸ : ਬਿਜਲੀ ਵਿਗਿਆਨੀ ਮਾਈਕਲ ਫੈਰਾਡੇ
**4 ਅਕਤੂਬਰ** : ਵਿਸ਼ਵ ਜੰਤੂ ਭਲਾਈ ਦਿਵਸ
**7 ਅਕਤੂਬਰ** : ਜਨਮ ਦਿਵਸ : ਵਿਗਿਆਨੀ ਨੀਲਜ਼ ਬੋਹਰ
**10 ਅਕਤੂਬਰ** : ਮਾਨਸਿਕ ਸਿਹਤ ਦਿਵਸ
**16 ਅਕਤੂਬਰ** : ਵਿਸ਼ਵ ਖੁਰਾਕ ਦਿਵਸ
**19 ਅਕਤੂਬਰ** : ਜਨਮ ਦਿਵਸ : ਨੋਬਲ ਇਨਾਮ ਜੇਤੂ ਵਿਗਿਆਨੀ ਐੱਸ. ਚੰਦਰ ਸ਼ੇਖਰ

# ਵਿਚਾਰ, ਵਿਹਾਰ ਤੇ ਸੰਸਕਾਰ



**ਅਵਤਾਰ ਦੀਪ**

ਜਿਸ ਤਰ੍ਹਾਂ ਕੁਦਰਤੀ ਤੇ ਬ੍ਰਹਿਮੰਡੀ ਵਰਤਾਰੇ ਲਗਾਤਾਰ ਗਤੀਸ਼ੀਲ ਹਨ, ਟੁੱਟਦੇ-ਭੱਜਦੇ, ਪੁਰਾਣੇ ਖ਼ਤਮ ਹੁੰਦੇ ਤੇ ਨਵੇਂ ਹੋਂਦ ਵਿੱਚ ਆਉਂਦੇ ਰਹਿੰਦੇ ਹਨ। ਬਿਲਕੁਲ ਹੀ ਉਸੇ ਤਰ੍ਹਾਂ ਵਿਚਾਰ, ਵਿਹਾਰ ਤੇ ਸੰਸਕਾਰ ਵੀ ਗਤੀ ਵਿੱਚ ਰਹਿੰਦੇ ਹੋਏ ਪੁਰਾਣੇ ਖਤਮ ਹੁੰਦੇ ਰਹਿੰਦੇ ਹਨ ਤੇ ਨਵੇਂ ਹੋਂਦ ਵਿੱਚ ਆਉਂਦੇ ਰਹਿੰਦੇ ਹਨ। ਯਾਨੀ ਕਿ ਜਨਮ, ਵਿਆਹ ਤੇ ਮੌਤ ਨਾਲ ਸੰਬੰਧਤ ਸੰਸਕਾਰ (ਪੱਕ ਚੁੱਕੇ ਵਿਵਹਾਰ) ਵੀ ਵਿਚਾਰਾਂ ਵਿਹਾਰਾਂ ਦੇ ਸਫ਼ਰ ਰਾਹੀਂ ਹੀ ਸੰਸਕਾਰ ਰੂਪ ਵਿੱਚ ਅੱਜ ਸਾਡੇ ਸਮਾਜ ਅੰਦਰ ਪ੍ਰਚੱਲਿਤ ਹਨ। ਇਹਨਾਂ ਵਿੱਚੋਂ ਕਿੰਨੇ ਸੰਸਕਾਰ ਅਧਿਆਤਮਵਾਦੀ ਤੇ ਮਿਥਿਹਾਸਕ, ਪਿੱਠ ਭੂਮੀ ਵਾਲੇ, ਲਾਈਲੱਗਤਾ ਤੇ ਅੰਧ-ਵਿਸ਼ਵਾਸਾਂ ਨੂੰ ਬਲ ਦੇਣ ਵਾਲੇ ਹਨ ਤੇ ਕਿੰਨੇ ਵਿਚਾਰ ਪਦਾਰਥਵਾਦੀ ਫਲਸਫ਼ੇ ਤੇ ਵਿਰੋਧ-ਵਿਕਾਸੀ ਸਿਧਾਂਤ 'ਤੇ ਖਰੇ ਉੱਤਰਦੇ ਹਨ, ਇਹ ਹੀ ਵੇਖਣ ਤੇ ਪਰਖਣ ਵਾਲੀ ਅਹਿਮ ਤੇ ਜਰੂਰੀ ਗੱਲ ਹੈ। ਕਿਉਂਕਿ ਵਿਚਾਰ ਸਿਰਫ਼ ਦੋ ਹੀ ਤਰ੍ਹਾਂ ਦੇ ਹੁੰਦੇ ਹਨ। ਅਧਿਆਤਮਵਾਦੀ ਤੇ ਪਦਾਰਥਵਾਦੀ ਫਲਸਫ਼ੇ ਵਾਲੇ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਆਖਰ ਵਿਚਾਰ ਪੈਦਾ ਕਿੱਥੋਂ ਹੁੰਦਾ ਹੈ ? ਅਸਮਾਨੋਂ ਟਪਕਦਾ ਹੈ ਕਿ ਖਲਾਅ ਵਿੱਚ ਮੌਜੂਦ ਹੁੰਦਾ ਹੈ ? ਚਲੋ ਦੇਖਦੇ ਹਾਂ। ਪਹਿਲੀ ਗੱਲ ਪਦਾਰਥ ਪਹਿਲਾਂ ਹੈ ਤੇ ਵਿਚਾਰ ਬਾਅਦ ਵਿੱਚ ਜਾਂ ਦੁਜੈਲਾ ਹੈ। ਪਦਾਰਥ ਵਿੱਚ ਸਮੁੱਚਾ ਭੌਤਿਕ, ਰਸਾਇਣਕ, ਮਸ਼ੀਨੀ ਤੇ ਸਮਾਜਕ ਮਾਦਾ ਆ ਜਾਂਦਾ ਹੈ। ਮਨੁੱਖ ਦਾ ਦਿਮਾਗ਼ ਵੀ ਪਦਾਰਥ ਦਾ ਹੀ ਗੁੰਝਲਦਾਰ ਰੂਪ ਹੈ ਤੇ ਵਿਚਾਰ ਇਸੇ ਦਿਮਾਗ਼ੀ ਪਦਾਰਥ ਅੰਦਰ ਹੀ ਪੈਦਾ ਹੁੰਦਾ ਹੈ। ਕਿਵੇਂ ਪੈਦਾ ਹੁੰਦਾ ਹੈ, ਲਓ ਦੇਖੋ। ਅਸੀਂ ਜਾਣਦੇ ਹਾਂ ਕਿ ਮਨੁੱਖੀ ਗਿਆਨ ਇੰਦਰੀਆਂ ਅੱਖ, ਨੱਕ, ਕੰਨ, ਜੀਭ ਤੇ ਚਮੜੀ ਸਾਨੂੰ ਹਰ ਬਾਹਰੀ ਵਰਤਾਰੇ ਦਾ ਗਿਆਨ ਦਿੰਦੀਆਂ ਹਨ। ਅੱਖ ਦੇਖਣ, ਨੱਕ ਸੁੰਘਣ, ਕੰਨ ਸੁਣਨ, ਜੀਭ ਚੱਖਣ ਤੇ ਚਮੜੀ ਮਹਿਸੂਸ ਕਰਨ (ਛੂਹਣ) ਦਾ ਕੰਮ ਕਰਦੀ ਹੈ। ਇਸ ਲਈ ਇਹ ਪੰਜੇ ਗਿਆਨ ਇੰਦਰੀਆਂ ਸਾਨੂੰ ਬਾਹਰੀ ਜਗਤ ਦਾ ਅਨੁਭਵ ਕਰਵਾਉਂਦੀਆਂ ਹਨ। ਇਸ ਠੋਸ, ਤਰਲ, ਭਾਵਨਾਤਮਿਕ ਆਦਿ ਅਨੁਭਵਾਂ ਰਾਹੀਂ ਹੀ ਮਨੁੱਖ ਉਸ ਵਸਤ ਪ੍ਰਤੀ ਕੋਈ ਵਿਚਾਰ ਬਣਾਉਂਦਾ ਹੈ। ਇਹ ਵਿਚਾਰ ਬਣਾਉਣਾ ਸਿਰਫ਼ ਮਨੁੱਖ ਵਰਗੇ ਸਰਵਉੱਤਮ ਸਮਾਜਿਕ ਜੀਵ ਦੇ ਹੀ ਹਿੱਸੇ ਆਇਆ ਹੈ, ਕਿਉਂਕਿ ਇਸ ਕੋਲ ਹੀ ਚਿੰਤਨਸ਼ੀਲ, ਗੁੰਝਲਦਾਰ, ਪਦਾਰਥ ਰੂਪੀ ਦਿਮਾਗ ਹੈ।

ਇਸ ਪਰਿਵਰਤਨਸ਼ੀਲ ਤੇ ਹਮੇਸ਼ਾ ਹੀ ਬਦਲਵੇਂ ਰੂਪ ਵਿੱਚ ਰਹਿਣ ਵਾਲੇ ਬ੍ਰਹਿਮੰਡੀ ਪਸਾਰੇ ਅੰਦਰ ਜਦੋਂ ਆਦਿ ਮਾਨਵ ਦੇ ਯੁੱਗ ਵਾਲਾ ਮਨੁੱਖ ਜਨਮ ਲੈਂਦਾ ਹੈ, ਜੋ ਬਾਂਦਰਾਂ ਦੀ ਹੀ ਇੱਕ ਪ੍ਰਜਾਤੀ ਵਿੱਚੋਂ ਸੀ। ਉਸ ਵਕਤ ਭਾਸ਼ਾ, ਸੱਭਿਅਤਾ, ਸੱਭਿਆਚਾਰ ਤੇ ਸਮਾਜ ਵਰਗੇ ਸੰਕਲਪਾਂ ਵਿੱਚੋਂ ਇੱਕ ਵੀ ਆਪਣੀ ਹੋਂਦ ਨਹੀਂ ਸੀ ਰੱਖਦਾ। ਇਹ ਸਾਰੇ ਸੰਕਲਪ ਮਨੁੱਖ ਵੱਲੋਂ ਕੀਤੇ ਗਏ ਕੁਦਰਤ ਪ੍ਰਤੀ ਪਰਸਪਰ ਕਿਰਿਆ ਵਿੱਚੋਂ ਹੀ ਜਨਮ ਲੈਂਦੇ ਹਨ। ਕਿਉਂਕਿ ਮਨੁੱਖ ਦਾ ਪਹਿਲਾ ਵਾਹ-ਵਾਸਤਾ ਕੁਦਰਤ ਨਾਲ ਹੀ ਪਿਆ ਸੀ। ਉਹ ਹਰ ਵਕਤ ਕੁਦਰਤ ਦੀਆਂ ਢਾਹੂ ਤੇ ਉਸਾਰੂ ਤਾਕਤਾਂ/ਵਰਤਾਰਿਆਂ ਨਾਲ ਦੁਸਤਪੰਜਾ ਲੈਂਦਾ ਰਿਹਾ ਸੀ। ਉਹ ਹਰ ਇੱਕ ਵਰਤਾਰੇ ਨੂੰ ਆਪਣੀ ਸਮਝ ਨਾਲ ਨੀਝ ਲਾ ਕੇ ਦੇਖਦਾ ਤੇ ਸਮਝਦਾ ਸੀ। ਇਹਨਾਂ ਨੂੰ ਸਮਝਣ ਲਈ ਉਹ ਆਪਣੀਆਂ ਅਨੁਭਵੀ ਗਿਆਨ ਇੰਦਰੀਆਂ ਨੂੰ ਵਰਤੋਂ ਵਿੱਚ ਲਿਆਉਂਦਾ ਸੀ। ਆਦਿ ਮਾਨਵ ਦੀ ਇਸ ਸਮਝ ਪਿੱਛੇ ਸਿਰਫ਼ ਦੋ ਸਿਧਾਂਤ ਹੀ ਕੰਮ ਕਰਦੇ ਸਨ। ਪਹਿਲੀ ਉਸ ਦੀ ਗੈਰ-ਵਿਗਿਆਨਕ ਸੋਚ ਤੇ ਦੂਸਰਾ ਕੁਦਰਤੀ ਸ਼ਕਤੀਆਂ ਦਾ ਡਰ। ਇਹ ਸਮਾਂ ਉਹ ਸੀ ਜਦੋਂ ਹਾਲੇ ਦੇਵੀ-ਦੇਵਤੇ ਤੇ ਰੱਬ ਵਰਗੇ ਸੰਕਲਪ ਪੈਦਾ ਨਹੀਂ ਸੀ ਹੋਏ। ਬਾਅਦ ਵਿੱਚ ਜੇ ਇਹ ਸੰਕਲਪ ਪੈਦਾ ਹੋਏ ਤਾਂ ਸਿਰਫ਼ ਇਹਨਾਂ ਦੋ ਕਾਰਣਾਂ ਕਰਕੇ ਹੀ ਪੈਦਾ ਹੋਏ ਹਨ। ਕੁਦਰਤੀ ਸ਼ਕਤੀਆਂ ਦੇ ਡਰ ਤੇ ਗੈਰ ਵਿਗਿਆਨਕ ਸੋਚ ਨੇ ਆਦਿ ਮਾਨਵ ਦੇ ਮਨ ਉੱਪਰ ਗਹਿਰਾ ਪ੍ਰਭਾਵ ਛੱਡਿਆ ਸੀ। ਇਹਨਾਂ ਪ੍ਰਭਾਵਾਂ ਨੂੰ ਕਬੂਲਦੇ ਹੋਏ ਹੀ ਆਦਿ ਮਾਨਵ ਨੇ ਸੂਰਜ ਦੇਵਤਾ, ਲਾਲੀ ਦੀ ਦੇਵੀ, ਰਾਤ ਦੀ ਦੇਵੀ, ਇੰਦਰ ਦੇਵਤਾ, ਰੁਦਰ ਦੇਵਤਾ, ਦਰੱਖਤ ਪੂਜਾ ਆਦਿ ਨੂੰ ਜਨਮ ਦਿੱਤਾ ਤੇ ਬਾਅਦ ਵਿੱਚ ਜਦੋਂ ਇਹਨਾਂ ਸਾਰੇ ਦੇਵੀ-ਦੇਵਤਿਆਂ ਦੇ ਕੰਟਰੋਲ ਦੀ ਗੱਲ ਸਾਹਮਣੇ ਆਈ ਤਾਂ ਮਨੁੱਖ ਨੇ 'ਰੱਬ' ਵਰਗੇ ਸੁਪਰਕੰਟਰੋਲਰ ਦਾ ਸੰਕਲਪ/ਵਿਚਾਰ ਪੇਸ਼ ਕਰ ਦਿੱਤਾ। ਭਾਵੇਂ ਲੁਕਵੇਂ ਰੂਪ ਵਿੱਚ ਉਸ ਸਮੇਂ ਵਿਗਿਆਨਕ ਨਿਯਮ ਪਏ ਸਨ, ਪਰ ਆਦਿ ਮਾਨਵ ਨੇ ਡਰ ਅਤੇ ਗੈਰ ਵਿਗਿਆਨਕ ਸਮਝ ਕਾਰਣ ਆਪਣੇ ਸਾਰੇ ਅਨੁਭਵੀ ਵਿਚਾਰ, ਵਿਹਾਰ ਤੇ ਸੰਸਕਾਰ ਅਧਿਆਤਮਵਾਦੀ ਦਰਸ਼ਨ ਵਾਲੇ

ਹੀ ਸਿਰਜ ਦਿੱਤੇ। ਜਾਂ ਫਿਰ ਕਹਿ ਲਓ ਪਦਾਰਥ ਦੇ ਮੌਜੂਦ ਹੋਣ ਦੇ ਬਾਵਜੂਦ ਵੀ ਪਦਾਰਥਵਾਦੀ ਫਲਸਫ਼ਾ ਹਾਲੇ ਪੈਦਾ ਨਹੀਂ ਸੀ ਹੋਇਆ। ਜਦੋਂ ਮਨੁੱਖ ਨੇ ਸਮਾਜ ਦੀ ਸਥਾਪਨਾ ਕੀਤੀ ਤੇ ਕਬੀਲਦਾਰੀ ਯੁੱਗ, ਗੁਲਾਮਦਾਰੀ ਯੁੱਗ, ਜਾਗੀਰਦਾਰੀ ਯੁੱਗ ਅੱਜ ਦੇ ਪੂੰਜੀਵਾਦੀ/ਸਰਮਾਏਦਾਰੀ ਯੁੱਗ ਤੱਕ ਪਹੁੰਚਿਆ। ਤਾਂ ਇਸ ਸਫ਼ਰ ਦੌਰਾਨ ਵਿਚਾਰਵਾਦ ਤੋਂ ਇਲਾਵਾ ਸ਼ਾਖ-ਸ਼ਾਸ਼ਤਰ, ਵੇਦਾਂਤ ਸ਼ਾਸਤਰ, ਪਦਾਰਥਵਾਦੀ ਵਿਚਾਰਧਾਰਾ, ਮਾਰਕਸਵਾਦ, ਨਵ-ਮਾਰਕਸਵਾਦ, ਉੱਤਰ-ਅਧੁਨਿਕਤਾਵਾਦ, ਲੈਨਿਨਵਾਦ, ਮਾਓਵਾਦ ਆਦਿ ਵਾਦ ਜਾਂ ਸਿਧਾਂਤ ਪੈਦਾ ਹੋਏ। ਵਿਭਿੰਨ ਸਮੇਂ ਅਤੇ ਸਥਾਨਕ ਹਾਲਤਾਂ ਅਨੁਸਾਰ ਹੀ ਵਿਚਾਰ ਪੈਦਾ ਹੁੰਦੇ ਰਹੇ ਤੇ ਉਸੇ ਤਰ੍ਹਾਂ ਦੇ ਹੀ ਵਿਹਾਰ ਦੇਖਣ ਵਿੱਚ ਆਏ ਤੇ ਵਿਹਾਰ ਹੀ ਵਾਰ-ਵਾਰ ਦੁਹਰਾਉਣ ਨਾਲ ਸੰਸਕਾਰ ਬਣ ਗਏ। ਪਰ ਸਾਡਾ ਮੁੱਖ ਜ਼ੋਰ ਵਿਚਾਰਵਾਦੀ ਵਿਚਾਰ ਤੇ ਪਦਾਰਥਵਾਦੀ ਵਿਚਾਰ ਉੱਪਰ ਹੀ ਹੈ।

ਹੁਣ ਅਸੀਂ ਮੁੱਢਲੇ ਸਮਾਜਵਾਦੀ ਸਮੇਂ ਤੋਂ ਬਾਅਦ ਆਪਣੀ ਵਿਚਾਰ-ਚਰਚਾ ਨੂੰ ਅੱਗੇ ਤੋਰਦੇ ਹੋਏ, ਕਬੀਲਦਾਰੀ ਯੁੱਗ ਤੇ ਧਿਆਨ ਕੇਂਦਰਿਤ ਕਰੀਏ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਸਾਰੇ ਵਿਚਾਰ ਕਬੀਲੇ ਦੇ ਮੁਖੀ ਦੁਆਰਾ ਹੀ ਥੋਪੇ ਜਾਂਦੇ ਹਨ। ਲੋਕਾਂ ਨੂੰ ਮਿਥਿਹਾਸਕ ਤਰੀਕਿਆਂ ਰਾਹੀਂ ਜਚਾ ਦਿੱਤਾ ਗਿਆ ਸੀ ਕਿ ਕਬੀਲੇ ਦਾ ਮੁਖੀ 'ਰੱਬ' ਦਾ ਰੂਪ ਹੈ ਤੇ 'ਰੱਬ' ਨੇ ਖ਼ੁਦ ਹੀ ਮੁਖ ਬਣਾ ਕੇ ਭੇਜਿਆ ਹੈ। ਜੇਕਰ ਤੁਸੀਂ ਵਿਰੋਧ ਕਰਦੇ ਹੋ ਤਾਂ ਪਾਪਾਂ ਦੇ ਗੁਨਾਹਗਾਰ ਬਣ ਕੇ ਸਿੱਧੇ ਨਰਕਾਂ ਨੂੰ ਹੀ ਜਾਓਗੇ। ਇਹ ਹੀ ਸਥਿਤੀ ਜਾਗੀਰਦਾਰੀ ਯੁੱਗ ਤੇ ਰਜਵਾੜਾਸ਼ਾਹੀ/ਭੂਪਵਾਦੀ ਯੁੱਗ ਦੇ ਸਮੇਂ ਦੀ ਸੀ। ਜਗੀਰਦਾਰਾਂ ਦੇ ਛੱਡੇ ਪ੍ਰਚਾਰਕ ਵੀ ਸਾਰਾ ਦਿਨ ਲੋਕਾਂ ਨੂੰ ਤਰ੍ਹਾਂ-ਤਰ੍ਹਾਂ ਦੇ ਅੰਧ-ਵਿਸ਼ਵਾਸੀ ਵਿਚਾਰਾਂ, ਵਿਹਾਰਾਂ ਤੇ ਸੰਸਕਾਰਾਂ ਨਾਲ ਲੈਸ ਕਰਦੇ ਰਹਿੰਦੇ ਸਨ ਤੇ ਇਸ ਤਰੀਕੇ ਨਾਲ ਇਹ ਸਾਰਾ ਕੁਝ ਰਾਜ ਕਰਨ ਵਾਲੀਆਂ ਲੁਟੇਰੀਆਂ ਜਮਾਤਾਂ ਦੇ ਪੱਖ ਵਿੱਚ ਤੇ ਉਹਨਾਂ ਉਮਰ ਲੰਮੀ ਕਰਨ ਵਿੱਚ ਹੀ ਭੁਗਤਦਾ ਸੀ। ਉਸ ਸਮੇਂ ਦੇ ਰਾਜਿਆਂ ਨੇ ਤੇ ਜਗੀਰਦਾਰਾਂ ਨੇ ਕਈ ਭਵਿੱਖ ਦੱਸਣ ਵਾਲੇ ਨਜੂਮੀ ਵੀ ਪਾਲ ਰੱਖੇ ਸੀ, ਜਿਹੜੇ ਉਹਨਾਂ ਦੇ ਰਾਜਭਾਗ ਨੂੰ ਟੇਵਿਆਂ ਰਾਹੀਂ ਲੰਮੀ ਉਮਰ ਵੱਲ ਲਿਜਾਣ ਦਾ ਬੇਤੁਕਾ ਦਾਅਵਾ ਕਰਦੇ ਸਨ। ਰਾਜੇ ਸਲਵਾਨ ਦੇ ਸਮੇਂ ਵੀ ਇੱਕ ਜੋਤਸ਼ੀ ਦੇ ਕਹਿਣ 'ਤੇ ਹੀ ਪੂਰਨ ਭਗਤ ਨੂੰ 12 ਸਾਲ ਦੇ ਬਨਵਾਸ ਵਜੋਂ ਭੌਰੇ ਵਿੱਚ ਰਹਿਣਾ ਪਿਆ ਸੀ। ਇਹ ਹੀ ਕਾਰਣ ਸੀ ਕਿ ਘੱਟ ਪੜ੍ਹੇ ਆਮ ਲੋਕਾਂ ਲਈ ਇਸ ਤਰ੍ਹਾਂ ਵਿਚਾਰ ਹੀ ਮੁਕਤੀ ਦਾ ਕਾਰਣ ਬਣਦੇ ਸਨ ਤੇ ਉਹ 84 ਤੋਂ ਮੁਕਤ ਹੋਣ ਲਈ ਵਿਹਾਰ ਵੀ ਉਸੇ ਵਿਚਾਰਾਂ ਮੁਤਾਬਕ ਹੀ ਕਰਦਾ ਸੀ ਤੇ ਇਹ ਵਿਹਾਰ ਵਾਰ-ਵਾਰ ਦੁਹਰਾ ਕੇ ਉਹਨਾਂ ਦੇ ਲਈ ਕੱਟੜ ਸੰਸਕਾਰਾਂ ਦਾ ਰੂਪ ਧਾਰ ਗਏ।

ਜਦੋਂ ਯੂਨਾਨੀ ਦਰਸ਼ਨ ਰਾਹੀਂ ਰੈਸ਼ਨੇਲਿਜ਼ਮ ਨੇ ਜਨਮ ਲਿਆ ਤੇ 17ਵੀਂ, 18ਵੀਂ ਸਦੀ ਦੇ ਫਿਲਾਸਫਰਾਂ ਦੇਸਕਾਰ ਤੇ ਸਪੀਨੋਜ਼ਾ ਨੇ ਕੁਦਰਤ ਦੀ ਹਰ ਘਟਨਾ ਨੂੰ ਕਾਰਜ-ਕਾਰਣ ਦੀ ਕਸਵੱਟੀ ਤੇ ਪਰਖਣ ਦਾ ਮੁੱਢ ਬੰਨ੍ਹਿਆ। ਜਰਮਨ ਫਿਲਾਸਫਰ ਕਾਂਤ ਨੇ ਤਰਕ ਤੇ ਅਧਾਰਿਤ ਗਿਆਨ ਤੇ ਗਿਆਨ-ਇੰਦਰੀਆਂ ਦੇ ਅਨੁਭਵੀ ਗਿਆਨ ਨੂੰ ਸਮਾਵੇਸ਼ (Reconcile) ਕੀਤਾ। ਇਸ ਲਈ ਤਰਕ/ਦਲੀਲ ਕਰਨ ਦੇ ਦੋ ਅਧਾਰ ਫਿਕਸ ਹੋ ਗਏ। ਪਹਿਲਾ ਕਾਰਣ-ਕਾਰਜ ਸੰਬੰਧ ਤੇ ਦੂਸਰਾ ਦਲੀਲਾਂ ਦੇਣੀਆਂ। ਇਸ ਸਾਰੇ ਕਾਰਜ ਨੇ ਅਗਵਾਈ ਪਦਾਰਥਵਾਦੀ ਫਿਲਾਸਫ਼ੀ ਤੋਂ ਲਈ ਤੇ ਮਾਰਕਸਵਾਦ ਸਮੁੱਚੇ ਰੂਪ ਵਿੱਚ ਇਸ ਵਿਚਾਰਧਾਰਾ ਪਿੱਛੇ ਖੜ੍ਹਾ ਸੀ। ਇਸ ਨੇ ਇਤਿਹਾਸਕ ਪਦਾਰਥਵਾਦ 'ਤੇ ਵਿਰੋਧ ਵਿਕਾਸੀ ਸਿਧਾਂਤ ਦਿੱਤਾ। ਗੱਲ ਕੀ ਇਹਨਾਂ ਸਥਿਤੀਆਂ ਦੇ ਅਨੁਕੂਲ ਵਿਗਿਆਨਕ ਸੋਚ ਵਿਧੀ ਰਾਹੀਂ ਗਿਆਨ ਪ੍ਰਾਪਤ ਕੀਤਾ ਜਾਣ ਲੱਗਾ, ਪੁਰਾਣੇ ਤੇ ਮਿਥਿਹਾਸਕ ਕਥਾ-ਕਹਾਣੀਆਂ ਨਾਲ ਲਬਰੇਜ਼ ਵਿਚਾਰ, ਵਿਹਾਰ ਤੇ ਸੰਸਕਾਰ ਤਿੜਕਣ ਲੱਗੇ, ਧਾਰਮਕਵਾਦੀਆਂ ਦੇ ਸਿੰਘਾਸਣ ਡੋਲਣ ਲੱਗੇ। ਵਿਚਾਰਵਾਦੀਆਂ ਤੇ ਪਦਾਰਥਵਾਦੀਆਂ ਵਿਚਲੀ ਬਹਿਸ ਹੋਣ ਦੇ ਅਸਾਰ ਪੈਦਾ ਹੋਏ। ਜਿੱਥੇ ਵੀ ਇਹ ਬਹਿਸ ਕੱਟੜਤਾ ਤੇ ਸੰਕੀਰਨਤਾ ਤੋਂ ਰਹਿਤ ਹੋਈ ਉਸ ਦੇ ਸਾਰਥਿਕ ਸਿੱਟੇ ਵੀ ਨਿੱਕਲੇ। ਅਰਥਾਤ ਵਿਚਾਰ ਬਦਲੇ ਜਿਸ ਨਾਲ ਵਿਹਾਰ ਬਦਲ ਗਿਆ ਤੇ ਸੰਸਕਾਰ ਵੀ ਬਦਲ ਗਏ।

ਅੱਜ ਦੇ ਸਰਮਾਏਦਾਰੀ ਦੌਰ ਅੰਦਰ ਜਿਹੜੇ ਵਿਚਾਰਾਂ ਦੀ ਬਹੁਲਤਾ ਹੈ। ਅਸੀਂ ਦੇਖਦੇ ਹਾਂ। ਪਹਿਲੀ ਗੱਲ, ਇਹ ਦੌਰ ਮੁਨਾਫ਼ੇ ਤੇ ਮੁਕਾਬਲੇ ਦੀ ਲੰਮੀ ਦੌੜ ਵਿੱਚੋਂ ਗੁਜਰ ਰਿਹਾ ਹੈ। ਦੂਜੀ ਗੱਲ, ਵਿਸ਼ਵੀਕਰਨ ਦੀ ਨੀਤੀਆਂ 'ਤੇ 'ਖੁੱਲੀ ਮੰਡੀ ਦਾ ਸੰਕਲਪ' ਦਲਾਲ-ਸਰਮਾਏਦਾਰੀ ਨੂੰ ਬੜਾਵਾ ਦੇ ਰਹੀਆਂ ਹਨ। ਤੀਸਰਾ, ਅਖੌਤੀ ਡੇਰਾਵਾਦੀਆਂ ਵੱਲੋਂ ਅਧਿਆਤਮਕ ਮੱਕੜਜਾਲ ਵਿੱਚ ਫਸਾ ਕੇ, ਸਵਰਗਾਂ ਦੇ ਲਾਰੇ ਲਾ ਕੇ, 'ਵੋਟ ਬੈਂਕ' ਪੱਕਾ ਕੀਤਾ ਜਾ ਰਿਹਾ ਹੈ। ਚੌਥਾ, ਔਰਤਾਂ ਨੂੰ ਮਿਸ ਮੁਹੱਲੇ ਤੋਂ ਲੈ ਕੇ ਮਿਸ ਯੂਨੀਵਰਸ ਤੱਕ ਦੇ ਖਿਤਾਬ ਦੇ ਕੇ ਸੁੰਦਰਤਾ ਦਾ ਇੱਕ ਅਖੌਤੀ ਸੁਹਜ-ਸ਼ਾਸਤਰ ਸਿਰਜਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਗੱਲ ਕੀ ਔਰਤ ਮੰਡੀ ਦੀਆਂ ਵਸਤਾਂ ਦੀ ਮਸ਼ਹੂਰੀ ਕਰਦੀ-ਕਰਦੀ ਖੁਦ ਹੀ ਮੰਡੀ ਦੀ ਵਸਤ ਬਣ ਕੇ ਰਹਿ ਗਈ ਹੈ। ਮੀਡੀਆ ਵੀ ਪਿੱਛੇ ਨਹੀਂ ਰਿਹਾ ਹੈ। ਇਹ ਧੜਾਧੜ ਗੈਰ-ਵਿਗਿਆਨਕ 'ਤੇ ਅੰਧਵਿਸ਼ਵਾਸੀ ਪ੍ਰੋਗਰਾਮ ਆਮ ਲੁਕਾਈ ਦੀ ਸੋਚ ਨੂੰ ਖੁੰਡਾ ਕਰਨ ਦੇ ਲਈ ਪਰੋਸ ਰਿਹਾ ਹੈ।

**# 94173-13298**

# ਮਰਦਾਂਪੁਰ ਵਿਖੇ ਜਾਗਰੂਕਤਾ ਸੈਮੀਨਾਰ

ਜਨ ਮਾਨਸਾ :-

## ਜੋਨ ਮੀਟਿੰਗ

1984 ਵਿੱਚ ਜਦੋਂ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਹੋਈ ਉਸ ਸਮੇਂ ਲੋਕ ਬੁਰੀ ਤਰ੍ਹਾਂ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ ਅਤੇ ਹੋਰ ਅਨੇਕਾਂ ਪ੍ਰਕਾਰ ਦੇ ਕਰਮ-ਕਾਂਡਾਂ ਵਿੱਚ ਫਸੇ ਹੋਏ ਸਨ। ਉਪਰੰਤ ਤਰਕਸ਼ੀਲ ਲਹਿਰ ਦੀਆਂ ਸਰਗਰਮੀਆਂ ਦਾ ਸਾਡੇ ਸਮਾਜ ਉੱਪਰ ਸਿੱਧੇ ਅਤੇ ਅਸਿੱਧੇ ਰੂਪ ਵਿੱਚ ਗਹਿਰਾ ਪ੍ਰਭਾਵ ਪਿਆ ਹੈ। ਜਿਸ ਕਾਰਣ ਸਾਡੇ ਸਮਾਜ ਦਾ ਬਹੁਤ ਸਾਰਾ ਹਿੱਸਾ ਵਿਗਿਆਨਕ ਢੰਗ ਨਾਲ ਜ਼ਿੰਦਗੀ ਜਿਉਂਣ ਲਈ ਪ੍ਰੇਰਿਤ ਹੋਇਆ ਹੈ। ਜਿਸ ਤੋਂ ਸਾਡੇ ਸਮਾਜ ਦਾ ਲੋਕਾਂ ਦੀ ਕਮਾਈ 'ਤੇ ਪਲਣ ਵਾਲਾ ਪ੍ਰਜੀਵੀ ਵਰਗ ਬੁਖਲਾਹਟ ਵਿੱਚ ਆ ਗਿਆ ਹੈ। ਇਸ ਕਾਰਣ ਉਹਨਾਂ ਨੇ ਲੋਕਾਂ ਨੂੰ ਪੈਸੇ ਦੇ ਜ਼ੋਰ ਨਾਲ ਆਪਣੇ ਜਾਲ ਵਿੱਚ ਮੁੜ ਜਕੜਨ ਲਈ ਟੀ.ਵੀ. ਚੈਨਲਾਂ ਅਤੇ ਅਖ਼ਬਾਰਾਂ-ਮੈਗਜ਼ੀਨਾਂ ਆਦਿ ਵਿੱਚ ਧੂੰਆਂ-ਧਾਰ ਪ੍ਰਚਾਰ ਸ਼ੁਰੂ ਕੀਤਾ ਹੋਇਆ ਹੈ। ਪਰ ਵਿਗਿਆਨ ਦੇ ਇਸ ਯੁੱਗ ਵਿੱਚ ਲੋਕਾਂ ਨੂੰ ਬਹੁਤੀ ਦੇਰ ਮੂਰਖ ਬਣਾਕੇ ਪਿੱਛੇ ਨਹੀਂ ਲਗਾਇਆ ਜਾ ਸਕਦਾ। ਇਸ ਲਈ ਸਾਧਾਂ-ਸੰਤਾਂ, ਬਾਬਿਆਂ, ਤਾਂਤਰਿਕਾਂ, ਹੱਥ ਰੇਖਾਵਾਂ ਆਦਿ ਵੇਖਣ ਵਾਲਿਆਂ ਪਾਖੰਡੀਆਂ ਦਾ ਧੰਦਾ ਬਹੁਤੀ ਦੇਰ ਚੱਲਣ ਵਾਲਾ ਨਹੀਂ।" ਇਹ ਵਿਚਾਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾਈ ਮੁਖੀ ਸ੍ਰੀ ਬਲਵਿੰਦਰ ਬਰਨਾਲਾ ਨੇ ਇੱਥੇ ਸੀ.ਪੀ.ਆਈ. ਦਫ਼ਤਰ ਦੇ ਖੁੱਲ੍ਹੇ ਹਾਲ ਵਿੱਚ ਜ਼ੋਨ ਮਾਨਸਾ ਦੇ ਸਮੂਹ ਮੈਂਬਰਾਂ ਦੀ ਇਕੱਤਰਤਾ ਨੂੰ ਸੰਬੋਧਨ ਕਰਦਿਆਂ ਪ੍ਰਗਟ ਕੀਤੇ। ਉਹ ਤਰਕਸ਼ੀਲ ਸੁਸਾਇਟੀ ਦੇ ਜਥੇਬੰਦਕ ਢਾਂਚੇ ਨੂੰ ਮਜ਼ਬੂਤ ਕਰਨ ਲਈ ਤਰਕਸ਼ੀਲ ਮੈਂਬਰਾਂ ਨਾਲ ਨਿੱਜੀ ਸੰਪਰਕ ਮੁਹਿੰਮ ਦੇ ਤਹਿਤ ਸਾਰੇ ਪੰਜਾਬ ਵਿੱਚ ਸ਼ੁਰੂ ਕੀਤੇ ਮੀਟਿੰਗਾਂ ਦੇ ਸਿਲਸਿਲੇ ਵਜੋਂ ਇੱਥੇ ਪਹੁੰਚੇ ਹੋਏ ਸਨ। ਉਹਨਾਂ ਅੱਗੇ ਕਿਹਾ ਕਿ "ਤਰਕਸ਼ੀਲ ਸੁਸਾਇਟੀ ਰੱਬ ਵਿਰੋਧੀ ਨਹੀਂ ਹੈ। ਕਿਉਂਕਿ ਜਿਸ ਚੀਜ ਦੀ ਅਸੀਂ ਹੋਂਦ ਹੀ ਨਹੀਂ ਮੰਨਦੇ ਉਸਦਾ ਵਿਰੋਧ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।" ਸ੍ਰੀ ਬਰਨਾਲਾ ਨੇ ਇਹ ਵੀ ਕਿਹਾ ਕਿ "ਤਰਕਸ਼ੀਲ ਸੁਸਾਇਟੀ ਨੇ ਆਪਣੀ ਸਥਾਪਨਾ ਤੋਂ ਲੈ ਕੇ ਅੱਜ ਤੱਕ ਅਨੇਕਾਂ ਸੁਰੱਖਿਆ ਪੱਖੋਂ ਅਤੇ ਆਰਥਿਕ ਮੁਸ਼ੀਬਤਾਂ ਝਲਦਿਆਂ ਅੱਗੇ ਵਧਦਿਆਂ ਹੋਇਆਂ ਦੋ-ਮਾਸਿਕ ਮੈਗ਼ਜ਼ੀਨ 'ਤਰਕਸ਼ੀਲ' ਦੀ ਸ਼ੁਰੂਆਤ ਕੀਤੀ। ਜੋ ਅੱਜ ਪੰਜਾਬੀ ਦਾ ਸਭ ਤੋਂ ਵੱਧ ਵਿਕਣ ਅਤੇ ਪੜ੍ਹਿਆ ਜਾਣ ਵਾਲਾ ਮੈਗ਼ਜ਼ੀਨ ਹੈ।ਅੱਜ-ਕੱਲ ਸੁਸਾਇਟੀ ਵੱਲੋਂ ਟਾਈਮ ਟੀ.ਵੀ. 'ਤੇ ਸ਼ੁੱਕਰਵਾਰ ਨੂੰ ਪ੍ਰਸਾਰਿਤ ਕੀਤਾ ਜਾ ਰਿਹਾ ਸੀਰੀਅਲ 'ਤਰਕ ਦੀ ਸਾਣ 'ਤੇ' ਵੀ ਬੇਹੱਦ ਪਸੰਦ ਕੀਤਾ ਜਾ ਰਿਹਾ ਹੈ। ਜਿਸ ਕਾਰਨ ਬਾਕੀ ਸਾਰੇ ਚੈਨਲ ਵੀ ਇਹ ਸੀਰੀਅਲ ਪ੍ਰਸਾਰਿਤ ਕਰਨ ਲਈ ਮੰਗ ਰਹੇ ਹਨ।" ਉਹਨਾਂ ਤਰਕਸ਼ੀਲ ਮੈਂਬਰਾਂ ਨੂੰ ਕਿਹਾ ਕਿ "ਉਹ ਸਮਾਜ ਲਈ ਰੋਲ ਮਾਡਲ ਬਣਕੇ ਦਿਖਾਉਣ ਕੇ ਕਿਵੇਂ ਮਨੁੱਖ ਧਰਮਾਂ ਤੋਂ ਰਹਿਤ ਹੋ ਕੇ ਸਭਿਅਕ ਅਤੇ ਲੋਕਾਂ ਦੇ ਦੁੱਖਾਂ ਦਰਦਾਂ ਵਿੱਚ ਕੰਮ ਆਉਣ ਵਾਲਾ ਪ੍ਰਾਣੀ ਬਣਕੇ ਵਧੀਆ ਅਤੇ ਸੁਚੱਜੀ ਜ਼ਿੰਦਗੀ ਜਿਉਂ ਸਕਦਾ ਹੈ ਅਤੇ ਹੋਰਾਂ ਨੂੰ ਵੀ ਆਪਣੇ ਵਿਚਾਰ ਪ੍ਰਗਟਾਉਣ ਦੀ ਆਜ਼ਾਦੀ ਦੇ ਹੱਕ ਵਿੱਚ ਖੜਦਾ ਹੈ।" ਇਸ ਸਮੇਂ ਤਰਕਸ਼ੀਲ ਸੁਸਾਇਟੀ ਦੇ ਮਾਨਸਾ ਜ਼ੋਨ ਦੇ ਆਗੂਆਂ ਅੰਮ੍ਰਿਤ ਰਿਸ਼ੀ, ਗੁਰਪਿਆਰ ਕੋਟਲੀ, ਪਰਮਜੀਤ ਮਾਖਾ ਅਤੇ ਸੁਖਵੀਰ ਜੋਗਾ ਤੋਂ ਇਲਾਵਾ ਅਮਨ ਕੁਲਰੀਆਂ, ਜਸਵੀਰ ਸੋਨੀ, ਮੂਲ ਚੰਦ ਅਕਲੀਆ, ਵਰਿੰਦਰ ਖੀਵਾ, ਭਰਪੂਰ ਭੀਖੀ, ਵਧਾਵਾ ਸਿੰਘ ਆਦਿ ਵੱਖ-ਵੱਖ ਇਕਾਈਆਂ ਦੇ ਆਗੂ ਅਤੇ ਵੱਡੀ ਗਿਣਤੀ ਵਿੱਚ ਮੈਂਬਰ ਵੀ ਪਹੁੰਚੇ ਹੋਏ ਸਨ।

**ਸੁਖਵੀਰ ਜੋਗਾ,**

## ਜਾਗਰੂਕਤਾ ਸੈਮੀਨਾਰ

**ਜ਼ੋਨ ਪਟਿਆਲਾ ਇਕਾਈ ਘਨੌਰ:**

ਇਸ ਇਕਾਈ ਵੱਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਮਰਦਾਂਪੁਰ ਵਿਖੇ 9 ਮਈ ਨੂੰ ਪ੍ਰਿੰਸੀਪਲ ਜਸਪਾਲ ਸਿੰਘ, ਪਸਵਕ ਚੇਅਰਮੈਨ ਲਾਲ ਸਿੰਘ ਮਰਦਾਂਪੁਰ ਅਤੇ ਸਮੂਹ ਸਕੂਲ ਸਟਾਫ਼ ਦੇ ਸਹਿਯੋਗ ਨਾਲ ਵਿਦਿਆਰਥੀਆਂ ਲਈ ਵਿਗਿਆਨਕ ਜਾਗਰੂਕਤਾ ਨੂੰ ਪ੍ਰਫੁਲਿਤ ਕਰਨ ਲਈ ਸੈਮੀਨਾਰ ਕਰਾਇਆ ਗਿਆ। ਜਿਸ ਵਿੱਚ ਪਟਿਆਲ ਜ਼ੋਨ ਦੇ ਮੁਖੀ ਡਾ: ਰਾਮ ਕੁਮਾਰ ਅਤੇ ਭਰਪੂਰ ਸਿੰਘ, ਘਨੌਰ ਤੋਂ ਸੇਵਾ ਮੁਕਤ ਬਲਾਕ ਪ੍ਰਾਇਮਰੀ ਸਿੱਖਿਆ ਅਫਸਰ ਅਤੇ ਤਰਕਸ਼ੀਲ ਆਗੂ ਹਰਨੇਕ ਸਿੰਘ ਤੇ ਰੂਪ ਰਾਮ ਨੇ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਅਪਣਾਉਣ ਅਤੇ ਵਹਿਮਾਂ-ਭਰਮਾਂ ਤੋਂ ਦੂਰ ਰਹਿਣ ਲਈ ਪ੍ਰੇਰਿਆ। ਇਸ ਮੌਕੇ ਡਾ: ਰਾਮ ਕੁਮਾਰ ਨੇ ਜਾਦੂ ਦੇ ਟ੍ਰਿੱਕ ਵਿਖਾਏ ਅਤੇ ਵਿਦਿਆਰਥੀਆਂ ਤੇ ਸਮੂਹ ਸਕੂਲ ਸਟਾਫ਼ ਨੂੰ ਦੱਸਿਆ ਕਿ ਪਾਖੰਡੀ ਸਾਧ ਤੇ ਅਖੌਤੀ ਸੰਤ/ਬਾਬੇ ਸਾਡੇ ਸਮਾਜ ਅੰਦਰ ਆਮ ਲੋਕਾਂ ਦਾ ਕਿਵੇਂ ਮਾਨਸਿਕ ਤੇ ਆਰਥਿਕ ਸ਼ੋਸ਼ਣ ਕਰ ਰਹੇ ਹਨ। ਉਹਨਾਂ ਕਿਹਾ ਕਿ ਅਖੌਤੀ ਸਾਧੂ ਜੋ ਲੋਕਾਂ ਨੂੰ ਧਨ ਦੌਲਤ ਤੋਂ ਦੂਰ ਰਹਿਣ ਲਈ ਪ੍ਰੇਰਨਾ ਦਿੰਦੇ ਨਹੀਂ ਥੱਕਦੇ, ਉਹ

# ਫਰੀਦਪੁਰ ਤੇ ਦੁਗਰੀ ਸਕੂਲਾਂ 'ਚ ਤਰਕਸ਼ੀਲ ਕਿਰਨਾਂ

15 ਅਗਸਤ 2011 ਘੁੰਮਣ ਨਗਰ ਪਟਿਆਲਾ ਵਿਖੇ ਇਸ ਇਕਾਈ ਵੱਲੋਂ ਮੈਜਿਕ ਸ਼ੋਅ ਕੀਤਾ ਗਿਆ। ਜਿਸ ਵਿੱਚ ਰਾਮ ਕੁਮਾਰ ਨੇ ਜਾਦੂ ਦੀਆਂ ਦਿਲਚਸਪ ਖੇਡਾਂ ਨਾਲ ਬੱਚਿਆਂ ਦਾ ਮੰਨੋਰੰਜਨ ਕਰਦੇ ਹੋਏ ਉਹਨਾਂ ਨੂੰ ਭਰਮ ਭੁਲੇਖਿਆ ਬਾਰੇ ਜਾਗਰੂਕ ਕੀਤਾ। ਪ੍ਰੋਗਰਾਮ ਦੌਰਾਨ ਬੇਬੀ ਅਮਨਦੀਪ ਤੇ ਸ਼ਿਵਾਂਗੀ ਨੇ ਕਵਿਤਾਵਾਂ ਪੇਸ਼ ਕੀਤੀਆਂ। ਇਸ ਸਮਾਰੋਹ ਦੀ ਖਾਸੀਅਤ ਇਹ ਸੀ ਕਿ ਸਾਰਾ ਪ੍ਰੋਗਰਾਮ ਬੱਚਿਆਂ ਵੱਲੋਂ ਹੀ ਉਲੀਕਿਆ ਗਿਆ ਸੀ। ਦਿਨ-ਭਰ ਬਾਰਿਸ਼ ਹੋਣ ਦੇ ਬਾਵਜੂਦ ਪ੍ਰੋਗਰਾਮ ਸਫਲਤਾਪੂਰਕਵ ਸਿਰੇ ਚੜ੍ਹਿਆ। ਇਸ ਪ੍ਰੋਗਰਾਮ 'ਚ ਅਵਤਾਰ ਸਿੰਘ, ਸਤਨਾਮ ਸਿੰਘ, ਪਵਨ, ਤਵਲੀਨ, ਹੈਰੀ, ਗੁਰਮਨ, ਨੈਨਸੀ, ਕਿਰਨ, ਹਰਪਾਲ ਤੇ ਸਾਹਿਲ ਆਦਿ ਮੈਂਬਰਾਂ ਨੇ ਵੀ ਯੋਗਦਾਨ ਪਾਇਆ।

**- ਹਰਪਾਲ ਸਿੰਘ ਪਟਿਆਲਾ**

**ਇਕਾਈ ਰੋਪੜ:**

### ਸਕੂਲ 'ਚ ਤਰਕਸ਼ੀਲ ਪ੍ਰੋਗਰਾਮ :

ਇਸ ਇਕਾਈ ਵੱਲੋਂ ਕਲਗੀਧਰ ਕੰਨਿਆ ਪਾਠਸ਼ਾਲਾ ਵਿਖੇ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਇਕਾਈ ਦੇ ਮੁਖੀ ਅਸ਼ੋਕ ਕੁਮਾਰ ਵੱਲੋਂ 'ਤਰਕਸ਼ੀਲਤਾ ਕੀ ਹੈ ?' ਵਿਸ਼ੇ 'ਤੇ ਆਪਣੇ ਭਾਵ ਪੂਰਤ ਵਿਚਾਰ ਪੇਸ਼ ਕੀਤੇ ਗਏ। ਪ੍ਰੋਗਰਾਮ ਦੌਰਾਨ ਅਜੀਤ ਪ੍ਰਦੇਸੀ ਵੱਲੋਂ ਜਾਦੂ ਦੇ ਖੇਲ ਵਿਖਾ ਕੇ ਬੱਚਿਆਂ ਦਾ ਮੰਨੋਰੰਜਨ ਕੀਤਾ ਗਿਆ। ਪਵਨ ਕੁਮਾਰ ਰੱਤੋਂ ਵੱਲੋਂ ਬੱਚਿਆਂ ਨੂੰ ਅੰਧਵਿਸ਼ਵਾਸਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਬੱਚਿਆਂ ਨੇ ਤਰਕਸ਼ੀਲ ਆਗੂਆਂ ਦੇ ਵਿਚਾਰਾਂ ਨੂੰ ਗਹੁ ਨਾਲ ਸੁਣਿਆ। ਸਕੂਲ ਦੇ ਸਟਾਫ ਵੱਲੋਂ ਪ੍ਰੋਗਰਾਮ ਦਾ ਸਰਾਹਨਾ ਕਰਦਿਆਂ ਰੋਪੜ ਇਕਾਈ ਦੀ ਟੀਮ ਦਾ ਧੰਨਵਾਦ ਕੀਤਾ ਗਿਆ।

### ਸਕੂਲ ਪ੍ਰੋਗਰਾਮ :

ਇਸ ਇਕਾਈ ਵੱਲੋਂ ਸਰਕਾਰੀ ਹਾਈ ਸਕੂਲ ਦੁਗਰੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਅਜੀਤ ਪ੍ਰਦੇਸੀ ਵੱਲੋਂ ਜਾਦੂ ਦੇ ਖੇਲ ਵਿਖਾਏ ਗਏ ਤੇ ਇਨ੍ਹਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਵਿਸਥਾਰ ਨਾਲ ਦੱਸਿਆ ਗਿਆ। ਪਵਨ ਰੱਤੋਂ ਨੇ ਮੀਡੀਆ ਦੁਆਰਾ ਪ੍ਰਚਾਰੇ ਜਾ ਰਹੇ ਅੰਧ-ਵਿਸ਼ਵਾਸਾਂ ਤੋਂ ਬਚਣ ਲਈ ਤਰਕਸ਼ੀਲ ਵਿਚਾਰਧਾਰਾ ਅਪਨਾਉਣ ਬਾਰੇ ਵਿਚਾਰ ਰੱਖੇ। ਇਕਾਈ ਦੇ ਮੁਖੀ ਅਸ਼ੋਕ ਕੁਮਾਰ ਆਪ ਮੌਕੇ ਤੇ ਲੱਗੇ ਨੋਟਾਂ ਢੇਰ ਇਕੱਠੇ ਕਰ ਲੈ ਜਾਂਦੇ ਹਨ। ਉਹਨਾਂ ਨੇ ਭਰੂਣ ਹੱਤਿਆ, ਨਸ਼ਾਖੋਰੀ, ਭ੍ਰਿਸ਼ਟਾਚਾਰ ਅਤੇ ਅੰਧ ਵਿਸ਼ਵਾਸ਼ ਦੇ ਖਿਲਾਫ਼ ਇੱਕ ਜੁੱਟ ਹੋ ਕੇ ਲੜਾਈ ਲੜਣ ਦਾ ਸੱਦਾ ਦਿੱਤਾ। ਉਹਨਾਂ ਵਿਦਿਆਰਥੀਆਂ ਨੂੰ ਪ੍ਰੇਰਿਆ ਕਿ ਦੇਸ਼ ਦੀ ਤਰੱਕੀ ਲਈ ਉਹਨਾਂ ਅਤੇ ਉਹਨਾਂ ਦੇ ਪਰਿਵਾਰਾਂ ਨੂੰ ਵਿਗਿਆਨਕ ਸੋਚ ਦਾ ਧਾਰਨੀ ਹੋਣਾ ਜਰੂਰੀ ਹੈ, ਕਿਧਰੇ ਵੀ ਕੋਈ ਗ਼ੈਬੀ ਸ਼ਕਤੀ ਨਹੀਂ ਸਿਰਫ਼ ਕੁਝ ਅਖੌਤੀ ਸਾਧਾਂ, ਬਾਬਿਆਂ ਵੱਲੋਂ ਲੋਕਾਂ ਨੂੰ ਵਹਿਮਾਂ-ਭਰਮਾਂ ਵਿੱਚ ਪਾਇਆ ਜਾਂਦਾ ਹੈ। ਇਸ ਮੌਕੇ ਪਸਵਕ ਚੇਅਰਮੈਨ ਸਕੂਲ ਕਮੇਟੀ ਸਰਪੰਚ ਲਾਲ ਸਿੰਘ ਮਰਦਾਂਪੁਰ, ਪੰਚ ਸੁੱਚਾ ਸਿੰਘ, ਕਰਨੈਲ ਸਿੰਘ, ਜਗਦੀਸ਼ ਸਿੰਘ ਸਮੇਤ ਸਕੂਲ ਸਟਾਫ਼ ਮੈਂਬਰ ਮੌਜੂਦ ਸਨ।

### ਸਕੂਲ ਪ੍ਰੋਗਰਾਮ

ਇਸ ਇਕਾਈ ਵੱਲੋਂ ਸਰਪ੍ਰਸਤ ਭਾਗ ਅਤੇ ਸੁਰਿੰਦਰ ਸਿੰਘ ਦੇ ਸਹਿਯੋਗ ਨਾਲ ਪੰਜਾਬ ਪਬਲਿਕ ਸਕੂਲ ਫ਼ਰੀਦਪੁਰ ਜੱਟਾਂ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਪਟਿਆਲਾ ਜੋਨ ਦੇ ਮੁਖੀ ਡਾ: ਰਾਮ ਕੁਮਾਰ ਅਤੇ ਭਰਪੂਰ ਸਿੰਘ ਨੇ ਵਿਦਿਆਰਥੀਆਂ ਅਤੇ ਸਮੂਹ ਸਕੂਲ ਸਟਾਫ਼ ਨੂੰ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸ਼ਾਂ ਤੋਂ ਦੂਰ ਰਹਿਣ ਲਈ ਪ੍ਰੇਰਿਆ ਤੇ ਮੌਕੇ 'ਤੇ ਜਾਦੂ ਦੇ ਟ੍ਰਿਕ ਪੇਸ਼ ਕਰਕੇ ਵਿਦਿਆਰਥੀਆਂ ਸਾਹਮਣੇ ਤਾਂਤਰਿਕਾਂ, ਅਖੌਤੀ ਬਾਬਿਆਂ, ਸੰਤਾਂ ਆਦਿ ਦੇ ਪਾਖੰਡ ਦਾ ਪਰਦਾਫਾਸ਼ ਕੀਤਾ। ਇਕਾਈ ਘਨੌਰ ਵੱਲੋਂ ਹਰਨੇਕ ਸਿੰਘ ਤੇ ਰੂਪ ਰਾਮ ਸਾਬਕਾ ਬੀ.ਪੀ.ਈ.ਓ. ਆਦਿ ਤਰਕਸ਼ੀਲ ਆਗੂਆਂ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਵਿਦਿਆਰਥੀਆਂ ਅਤੇ ਸਮੂਹ ਸਕੂਲ ਸਟਾਫ਼ ਨੂੰ ਵਿਗਿਆਨਕ ਸੋਚ ਅਪਣਾਉਣ ਅਤੇ ਅੰਧ-ਵਿਸ਼ਵਾਸ਼ ਤਿਆਗ ਕੇ ਤਰਕ ਨਾਲ ਸੋਚਣ ਦਾ ਭਾਵਪੂਰ ਸੰਦੇਸ਼ ਦਿੱਤਾ। ਵਿਦਿਆਰਥੀਆਂ ਅਤੇ ਸਕੂਲ ਦੇ ਸਮੂਹ ਸਟਾਫ਼ ਵੱਲੋਂ ਉਕਤ ਪ੍ਰੋਗਰਾਮ ਨੂੰ ਬੜੀ ਦਿਲਚਸਪੀ ਨਾਲ ਸੁਣਿਆ ਗਿਆ। ਬਾਅਦ ਵਿੱਚ ਭਾਗ ਸਿੰਘ ਨੇ ਤਰਕਸ਼ੀਲ ਟੀਮ ਦੇ ਆਗੂਆਂ ਦਾ ਸਕੂਲ ਵਿੱਚ ਪ੍ਰੋਗਰਾਮ ਕਰਨ ਲਈ ਧੰਨਵਾਦ ਕੀਤਾ ਅਤੇ ਤਰਕਸ਼ੀਲ ਸਾਹਿਤ ਖਰੀਦਿਆ।

**- ਹਰਨੇਕ ਸਿੰਘ, ਘਨੌਰ**

**ਇਕਾਈ ਪਟਿਆਲਾ :**

**ਬੱਚਿਆ ਲਈ ਮੈਜਿਕ ਸ਼ੋਅ:**

# ਅੰਮ੍ਰਿਤਸਰ 'ਚ ਤਰਕਸ਼ੀਲ ਮੈਂਬਰਾਂ ਦੀ ਵਰਕਸ਼ਾਪ

ਨੇ ਆਪਣੀ ਤਕਰੀਰ ਰਾਹੀਂ ਬੱਚਿਆਂ ਨੂੰ ਵਿਗਿਆਨਕ ਸੋਚ ਅਪਣਾਉਣ ਲਈ ਪ੍ਰੇਰਿਆ।

**ਗਿਆਨ ਚੰਦ ਰੋਪੜ**

## ਤਰਕਸ਼ੀਲ ਵਰਕਸ਼ਾਪ

ਅੰਮ੍ਰਿਤਸਰ – ਤਰਕਸ਼ੀਲ ਲਹਿਰ ਨੂੰ ਹੋਰ ਵਧੇਰੇ ਸਰਗਰਮ ਤੇ ਮਜਬੂਤ ਕਰਨ ਦੇ ਮਕਸਦ ਨੂੰ ਲੈ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮਾਝਾ ਜੋਨ ਵੱਲੋਂ ਅੱਜ ਰਾਤ ਸਥਾਨਕ ਵਿਰਸਾ ਵਿਚਾਰ ਵਿਖੇ ਇੱਕ ਵਰਕਸ਼ਾਪ ਲਗਾਈ ਗਈ, ਜਿਸ ਵਿੱਚ ਜੋਨ ਦੀਆਂ ਅੰਮ੍ਰਿਤਸਰ, ਜੰਡਿਆਲਾ, ਤਰਨਤਾਰਨ, ਖਿਲਚੀਆਂ ਗਗੋਮਾਹਲ, ਖਡੂਰ ਸਾਹਿਬ, ਗੋਪਾਲਪੁਰਾ ਮਲਵਿੰਡ, ਚੋਹਲਾ ਸਾਹਿਬ ਧਾਰੀਵਾਲ ਭੋਜਾ ਅਤੇ ਗੁਰਦਾਸਪੁਰ ਇਕਾਈਆਂ ਦੇ 100 ਤੋਂ ਵੱਧ ਮੈਂਬਰਾਂ ਨੇ ਭਾਗ ਲਿਆ।

ਇਸ ਮੌਕੇ ਵਰਕਸ਼ਾਪ ਦੇ ਮੁੱਖ ਬੁਲਾਰੇ ਸਟੇਟ ਕਮੇਟੀ ਮੈਂਬਰ ਸ਼੍ਰੀ ਹੇਮ ਰਾਜ ਸਟੈਨੋ ਨੇ ਸੰਬੋਧਨ ਕਰਦੇ ਹੋਏ ਕਿਹਾ ਕਿ ਸਮਾਜ ਵਿੱਚ ਫੈਲ ਰਹੇ ਅੰਧ ਵਿਸ਼ਵਾਸ, ਵਹਿਮ ਭਰਮਾਂ ਅਤੇ ਮਾਨਸਿਕ ਸਮੱਸਿਆਵਾਂ ਲਈ ਆਰਥਿਕ ਤੇ ਸਮਾਜਿਕ ਕਾਰਨਾਂ ਤੋਂ ਇਲਾਵਾ ਠੋਸ ਹਾਲਤਾਂ ਜ਼ਿੰਮੇਵਾਰ ਹੁੰਦੀਆਂ ਹਨ ਅਤੇ ਜਦੋਂ ਤੱਕ ਸਮਾਜ ਵਿੱਚ ਗਰੀਬੀ, ਬੇਰੁਜ਼ਗਾਰੀ, ਅਗਿਆਨਤਾ, ਅਨਪੜ੍ਹਤਾ, ਮਹਿੰਗਾਈ, ਨਾਬਰਾਬਰੀ ਅਨਿਆਂ ਵਰਗੀਆਂ ਗੰਭੀਰ ਸਮੱਸਿਆਵਾਂ ਮੌਜੂਦ ਰਹਿਣਗੀਆਂ ਉਦੋਂ ਤੱਕ ਲੋਕ ਮਨਾਂ ਵਿੱਚ ਅੰਧ ਵਿਸ਼ਵਾਸ, ਵਹਿਮ ਭਰਮ ਅਤੇ ਮਾਨਸਿਕ ਸਮੱਸਿਆਵਾਂ ਪਨਪਦੀਆਂ ਰਹਿਣਗੀਆਂ। ਬੇਸ਼ੱਕ ਵਕਤੀ ਤੌਰ 'ਤੇ ਇਨ੍ਹਾਂ ਨੂੰ ਪ੍ਰਭਾਵਹੀਣ ਕੀਤਾ ਜਾ ਸਕਦਾ ਹੈ। ਉਨ੍ਹਾਂ ਕਿਹਾ ਕਿ ਇਕੱਲੀ ਨਾਸਤਿਕਤਾ ਉੱਤੇ ਜ਼ੋਰ ਦੇਣ ਦੀ ਬਜਾਏ ਸਮੁੱਚੀ ਤਰਕਸ਼ੀਲਤਾ ਨੂੰ ਵਿਚਾਰਧਾਰਕ ਪਕਿਆਈ ਦਾ ਅਧਾਰ ਬਣਾਇਆ ਜਾਣਾ ਚਾਹੀਦਾ ਹੈ। ਅਜਿਹਾ ਕਰਨ ਲਈ ਤਰਕਸ਼ੀਲ ਮੈਂਬਰਾਂ ਅਤੇ ਆਮ ਲੋਕਾਂ ਨੂੰ ਵੀ ਸ਼ਹੀਦ ਭਗਤ ਸਿੰਘ ਵਾਂਗ ਲੋਕਪੱਖੀ ਸਾਹਿਤ ਦਾ ਡੂੰਘਾਈ ਨਾਲ ਅਧਿਐਨ ਕਰਨ ਉੱਤੇ ਜ਼ੋਰ ਦੇਣਾ ਚਾਹੀਦਾ ਹੈ।

ਇਸ ਮੌਕੇ ਉੱਘੇ ਚਿੰਤਕ ਡਾ. ਸ਼ਿਆਮ ਸੁੰਦਰ ਦੀਪਤੀ ਨੇ ਕਿਹਾ ਕਿ ਸਰਕਾਰਾਂ ਦੀਆਂ ਲੋਕ ਮਾਰੂ ਆਰਥਿਕ ਨੀਤੀਆਂ ਕਾਰਨ ਆਮ ਲੋਕਾਂ ਨੂੰ ਸਾਹਿਤ ਸਹੂਲਤਾਂ, ਸਿੱਖਿਆ ਅਤੇ ਰੁਜ਼ਗਾਰ ਲੋੜਾਂ ਤੋਂ ਵਾਂਝਿਆ ਕੀਤਾ ਜਾ ਰਿਹਾ ਹੈ ਜਿਸਦੇ ਨਤੀਜੇ ਵਜੋਂ ਉਹ ਆਪਣੀਆਂ ਬਿਮਾਰੀਆਂ, ਮਾਨਸਿਕ ਉਲਝਣਾਂ 'ਤੇ ਹੋਰ ਸਮੱਸਿਆਵਾਂ ਦੇ ਹੱਲ ਲਈ ਪਾਖੰਡੀ ਬਾਬਿਆਂ, ਜੋਤਿਸ਼ੀਆਂ, ਡੇਰਿਆਂ, ਦਰਗਾਹਾਂ ਦੀ ਸ਼ਰਨ ਵਿੱਚ ਚਲੇ ਜਾਂਦੇ ਹਨ ਅਤੇ ਉਹ ਆਪਣੀ ਆਰਥਿਕ, ਸਰੀਰਕ ਤੇ ਮਾਨਸਿਕ ਲੁੱਟ-ਖਸੁੱਟ ਕਰਵਾਉਂਦੇ ਹਨ।

ਜ਼ੋਨ ਦੇ ਮੀਡੀਆ ਮੁਖੀ ਸੁਮੀਤ ਸਿੰਘ ਨੇ ਕਿਹਾ ਕਿ ਕਿਸਮਤਵਾਦ, ਜੋਤਿਸ਼ ਅਤੇ ਅਧਿਆਤਮਵਾਦ ਦੇ ਅੰਧ ਵਿਸ਼ਵਾਸੀ ਪ੍ਰਚਾਰ ਪ੍ਰਸਾਰ ਦੀ ਨਿਸਬਤ ਆਮ ਲੋਕਾਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਦੀ ਬਹੁਤ ਜਿਆਦਾ ਘਾਟ ਹੈ ਜਿਸ ਕਾਰਨ ਉਹ ਆਪਣੀਆਂ ਸਮੱਸਿਆਵਾਂ ਤੇ ਬਿਮਾਰੀਆਂ ਲਈ ਜ਼ਿੰਮੇਵਾਰ ਕਾਰਨਾਂ ਦੀ ਸਪੱਸ਼ਟ ਨਿਸ਼ਾਨਦੇਹੀ ਨਹੀਂ ਕਰ ਪਾਉਂਦੇ। ਉਨ੍ਹਾਂ ਕਿਹਾ ਕਿ ਅੰਧਵਿਸ਼ਵਾਸਾਂ, ਵਹਿਮਾਂ ਅਤੇ ਪਾਖੰਡੀ ਬਾਬਿਆਂ, ਜੋਤਿਸ਼ੀਆਂ ਨੂੰ ਉਭਾਰਨ ਵਿੱਚ ਪ੍ਰਿੰਟ ਤੇ ਬਿਜਲਈ ਮੀਡੀਏ ਦਾ ਇੱਕ ਵੱਡਾ ਹਿੱਸਾ ਲੰਬੇ ਸਮੇਂ ਤੋਂ ਨਾਂਹ ਪੱਖੀ ਭੂਮਿਕਾ ਨਿਭਾ ਰਿਹਾ ਹੈ, ਜਿਸਦਾ ਟਾਕਰਾ ਕਰਨ ਲਈ ਸੁਸਾਇਟੀ ਨੂੰ ਵੀ ਆਧੁਨਿਕ ਪ੍ਰਚਾਰ ਪ੍ਰਸਾਰ ਦੇ ਢੰਗ ਤਰੀਕੇ ਵੱਧ ਤੋਂ ਵੱਧ ਇਸਤੇਮਾਲ ਕਰਨ ਦੀ ਲੋੜ ਹੈ।

ਜੋਨ ਜਥੇਬੰਦਕ ਮੁਖੀ ਮੁਖਵਿੰਦਰ ਚੋਹਲਾ ਨੇ ਕਿਹਾ ਕਿ ਜਥੇਬੰਦਕ ਢਾਂਚੇ ਵਿੱਚ ਆਈ ਵਕਤੀ ਖੜੋਤ ਨੂੰ ਤੋੜਨ ਲਈ ਯੂਨਿਟਾਂ ਦੀਆਂ ਮੀਟਿੰਗਾਂ ਲਗਾਤਾਰ ਕਰਵਾਉਣ ਅਤੇ ਵਰਕਸ਼ਾਪਾਂ ਲਗਾਉਣ ਲਈ ਯਤਨ ਤੇਜ ਕੀਤੇ ਜਾਣਗੇ। ਉਨ੍ਹਾਂ ਇਸ ਗੱਲ 'ਤੇ ਤਸੱਲੀ ਪ੍ਰਗਟ ਕੀਤੀ ਕਿ ਸਮਾਜ ਵਿੱਚ ਅੱਜ ਵੀ ਜੇਕਰ ਕੋਈ ਗੈਰ ਵਿਗਿਆਨਕ ਜਾਂ ਅਖੌਤੀ ਚਮਤਕਾਰੀ ਘਟਨਾ ਵਾਪਰਦੀ ਹੈ ਤਾਂ ਲੋਕ ਸਭ ਤੋਂ ਪਹਿਲਾਂ ਤਰਕਸ਼ੀਲ ਸੁਸਾਇਟੀ ਤੋਂ ਉਸ ਦੀ ਵਿਗਿਆਨਕ ਵਿਆਖਿਆ ਦੇਣ ਦੀ ਆਸ ਕਰਦੇ ਹਨ।

ਤਰਕਸ਼ੀਲ ਜੋਨ ਆਗੂ ਪਰਮਜੀਤ ਖਿਲਚੀਆਂ ਅਤੇ ਜੋਗਿੰਦਰ ਗੋਪਾਲਪੁਰਾ ਨੇ ਕਿਹਾ ਕਿ ਸਾਨੂੰ ਵੱਧ ਤੋਂ ਵੱਧ ਲੋਕਾਂ ਦਾ ਨਜ਼ਰੀਆ ਤਰਕਸ਼ੀਲ ਬਨਾਉਣ ਲਈ ਲਗਾਤਾਰ ਛੋਟੇ ਛੋਟੇ ਨੁਕੜ ਪ੍ਰੋਗਰਾਮ ਆਯੋਜਿਤ ਕਰਨੇ ਚਾਹੀਦੇ ਹਨ। ਉਨ੍ਹਾਂ ਨੇ ਵਿੱਦਿਅਕ ਅਦਾਰਿਆਂ ਵਿੱਚ ਤਰਕਸ਼ੀਲ ਸਾਹਿਤ ਦੀਆਂ ਪ੍ਰਦਰਸ਼ਨੀਆਂ ਲਗਾਉਣ ਅਤੇ ਅਧਿਆਪਕਾਂ ਤੇ ਵਿਦਿਆਰਥੀਆਂ ਨੂੰ ਤਰਕਸ਼ੀਲ ਲਹਿਰ ਨਾਲ ਜੋੜਣ ਦੀ ਲੋੜ ਉੱਤੇ ਜ਼ੋਰ ਦਿੱਤਾ। ਜੋਨ ਵਿੱਤ ਮੁਖੀ ਮੁਖਤਿਆਰ ਗੋਪਾਲਪੁਰਾ ਨੇ ਤਰਕਸ਼ੀਲ ਮੈਂਬਰਾਂ ਨੂੰ ਸਮਾਜ ਵਿੱਚ ਇੱਕ ਰੋਲ ਮਾਡਲ ਬਣ ਕੇ ਵਿਚਰਨ ਦੀ ਅਪੀਲ ਕੀਤੀ।

# ਖਾਨਪੁਰ ’ਚ ਤਰਕਸ਼ੀਲ ਸੰਦੇਸ਼

ਪੂਰੀ ਰਾਤ ਭਰ ਚੱਲੀ ਇਸ ਵਰਕਸ਼ਾਪ ਵਿੱਚ ਜੋਨ ਆਗੂ ਸਤਨਾਮ ਜੰਡਿਆਲਾ, ਇਕਾਈ ਮੁਖੀ ਸਵਿੰਦਰ ਧਾਰੀਵਾਲ ਭੋਜਾਂ, ਪਿਆਰਾ ਸਿੰਘ, ਡਾ ਰਾਜਵੰਤ, ਨਰਿੰਦਰ ਸੇਖਚਲ, ਮਾਸਟਰ ਤਸਵੀਰ ਸਿੰਘ, ਹੀਰਾ ਸਿੰਘ, ਕੁਲਜੀਤ ਸਿੰਘ ਵੇਰਕਾ, ਸੁਖਵਿੰਦਰ ਸਿੰਘ, ਵਰਿੰਦਰ ਕੌਰ, ਗੁਰਸੇਵਲ ਨੌਸ਼ਹਿਰਾ ਪੰਨੂਆਂ, ਸ਼ਮਸ਼ੇਰ ਹੇਰ, ਮੇਜਰ ਸਿੰਘ, ਸਤਨਾਮ ਕਿਰਤੀ, ਜਸਬੀਰ ਖਡੂਰ ਸਾਹਿਬ ਨੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਭਰਪੂਰ ਬਹਿਸ ਤੋਂ ਬਾਅਦ ਮੁੱਖ ਬੁਲਾਰੇ ਵੱਲੋਂ ਕੁਝ ਨੁਕਤਿਆਂ ਦੇ ਤਸੱਲੀ ਬਖਸ਼ ਜਵਾਬ ਦਿੱਤੇ ਗਏ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਅਮਨ ਗਗੋਮਾਹਲ, ਸੰਦੀਪ ਧਾਰੀਵਾਸਲ ਭੋਜਾਂ, ਡਾ. ਇੰਦਰਜੀਤ ਸਿੰਘ, ਚਮਨ ਲਾਲ ਜੋਹਨ, ਅਮੋਲਕ ਖਿਲਚੀਆਂ, ਕਰਮਦੀਪ ਸਿੰਘ, ਜਰਮਨਜੀਤ, ਗਗੋਮਾਹਲ, ਮਨੋਹਰ ਲਾਲ, ਕਾਮਰੇਡ ਅਜੀਤ ਸਿੰਘ ਆਦਿ ਸ਼ਾਮਲ ਹੋਏ। ਇਸ ਮੌਕੇ ਲਖਵਿੰਦਰ ਗੋਪਾਲਪੁਰਾ ਅਤੇ ਮਾਸਟਰ ਅਵਤਾਰ ਸਿੰਘ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ ਅਤੇ ਜਾਦੂਗਰ ਸੁਰਜਨ ਅਢਲੀਵਾਲ ਅਤੇ ਕੁਲਜੀਤ ਵੇਰਕਾ ਵੱਲੋਂ ਹੱਥ ਦੀ ਸਫਾਈ ਦੇ ਟ੍ਰਿਕ ਦਿਖਾਏ ਗਏ। ਮੰਚ ਦਾ ਸੰਚਾਲਨ ਮੁਖਵਿੰਦਰ ਚੋਹਲਾ ਅਤੇ ਸੁਮੀਤ ਸਿੰਘ ਵੱਲੋਂ ਬਾਖੂਬੀ ਕੀਤਾ ਗਿਆ।

**ਸੁਮੀਤ ਸਿੰਘ, ਅੰਮ੍ਰਿਤਸਰ**

ਜੋਨ ਫਾਜਿਲਕਾ : ਇਕਾਈ ਮੁਕਤਸਰ-ਲੱਖੇਵਾਲੀ

## ਸੈਮੀਨਾਰ ’ਚ ਪੁਸਤਕ ਪ੍ਰਦਰਸ਼ਨੀ

ਇਸ ਇਕਾਈ ਵੱਲੋਂ ਪੰਜਾਬੀ ਅਧਿਆਪਕਾਂ ਦੇ ਸੈਮੀਨਾਰ ਵਿੱਚ ਅਧਿਆਪਕ ਵਰਗ ਨੂੰ ਤਰਕਸ਼ੀਲ ਸਾਹਿਤ ਨਾਲ ਜੋੜਨ ਤੇ ਸਮਾਜ ’ਚ ਚੰਗੀਆਂ ਕਦਰਾਂ ਨੂੰ ਬਲ ਦੇਣ ਲਈ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ। ਜਿਸ ਤੋਂ ਅਧਿਆਪਕਾਂ ਨੇ ਭਰਵੀਂ ਰੁਚੀ ਨਾਲ ਸਾਹਿਤ ਖਰੀਦਿਆ। ਸੈਮੀਨਾਰ ਦੌਰਾਨ ਤਰਕਸ਼ੀਲ ਆਗੂ ਰਾਮ ਸਵਰਨ ਲੱਖੇਵਾਲੀ ਨੇ ਵਿਗਿਆਨਕ ਵਿਚਾਰਧਾਰਾ ਨੂੰ ਸਮੇਂ ਦੀ ਲੋੜ ਦਸਦਿਆਂ ਅਧਿਆਪਕ ਵਰਗ ਨੂੰ ਇਸ ਦੇ ਪ੍ਰਚਾਰ ਪਸਾਰ ’ਚ ਬਣਦਾ ਯੋਗਦਾਨ ਪਾਉਣ ਦੀ ਅਪੀਲ ਕੀਤੀ। ਪੁਸਤਕ ਪ੍ਰਦਰਸ਼ਨੀ ’ਚ ਤਰਸੇਮ ਲਾਲ ਤੇ ਸੁਮਨ ਕੁਮਾਰ ਨੇ ਆਪਣੀ ਡਿਊਟੀ ਬਾਖੂਬੀ ਨਿਭਾਈ।

**ਬੂਟਾ ਸਿੰਘ ਵਾਕਫ**

**ਇਕਾਈ ਮੁਹਾਲੀ :**

**ਖਾਨਪੁਰ ’ਚ ਤਰਕਸ਼ੀਲ ਪ੍ਰੋਗਰਾਮ**

ਇਸ ਇਕਾਈ ਵੱਲੋਂ ਰੈੱਡ ਕਰਾਸ ਨਸ਼ਾ ਮੁਕਤੀ ਕੇਂਦਰ ਗਿੱਲ ਫਾਰਮ ਖਾਨਪੁਰ (ਖਰੜ) ਵਿਖੇ ਕੇਂਦਰ ਦੇ ਪ੍ਰੋਜੈਕਟ ਡਾਇਰੈਕਟਰ ਗੁਰਮੁਖ ਸਿੰਘ ਦੇ ਸੱਦੇ ’ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਕੇਂਦਰ ਵਿੱਚ ਹਾਜ਼ਰ ਬਜ਼ੁਰਗਾਂ, ਮਰੀਜ਼ਾਂ, ਸਟਾਫ ਤੇ ਹੋਰ ਲੋਕਾਂ ਨੂੰ ਤਰਕਸ਼ੀਲ ਵਿਚਾਰਧਾਰਾ ਅਪਨਾਉਣ ਲਈ ਪ੍ਰੇਰਿਆ ਗਿਆ। ਪ੍ਰੋਗਰਾਮ ਦੌਰਾਨ ਜੋਨ ਪ੍ਰਧਾਨ ਜਰਨੈਲ ਕ੍ਰਾਂਤੀ, ਮੁਹਾਲੀ ਇਕਾਈ ਦੇ ਮੁਖੀ ਸਤਨਾਮ ਦਾਊਂ ਨੇ ਸਮਾਜ ਵਿੱਚ ਨਸ਼ਾ ਫੈਲਣ ਦੇ ਕਾਰਨ ਤੇ ਸਰਕਾਰਾਂ ਦੇ ਰੋਲ ਬਾਰੇ ਵਿਸਥਾਰ ਨਾਲ ਆਪਣੇ ਵਿਚਾਰ ਸਾਂਝੇ ਕੀਤੇ। ਸਤਨਾਮ ਦਾਊਂ ਨੇ ਜਾਦੂ ਦੇ ਖੇਲ ਵਿਖਾਏ ਤੇ ਭਰਮ ਭੁਲੇਖਿਆਂ ’ਚੋਂ ਨਿਕਲਣ ਲਈ ਪ੍ਰੇਰਿਆ। ਇਸ ਮੌਕੇ ਇਕਾਈ ਦੇ ਮੀਡੀਆ ਮੁਖੀ ਹਰਪ੍ਰੀਤ ਤੇ ਹਰਵਿੰਦਰ ਕੌਰ ਵੀ ਹਾਜ਼ਰ ਸਨ। ਇਸ ਪ੍ਰੋਗਰਾਮ ਤੋਂ ਕੁਝ ਦਿਨ ਪਹਿਲਾਂ ਜੋਤਿਸ਼ੀਆਂ ਤੇ ਪਾਖੰਡੀ ਬਾਬਿਆਂ ਨੂੰ ਨੂੰ ਆਪਣੀ ਗੈਬੀ ਸ਼ਕਤੀ ਸਾਬਤ ਕਰਨ ਦੀ ਚੁਣੌਤੀ ਦਿੱਤੀ ਗਈ ਸੀ। ਪ੍ਰੰਤੂ ਉਸ ਦਿਨ ਕੋਈ ਵੀ ਤਾਂਤਰਿਕ, ਜੋਤਿਸ਼ੀ ਤੇ ਬਾਬਾ ਚੁਣੌਤੀ ਸਵੀਕਾਰ ਕਰਨ ਲਈ ਨਹੀਂ ਆਈ।

**ਹਰਪ੍ਰੀਤ ਮੁਹਾਲੀ**

**ਇਕਾਈ ਸ਼ਾਹਕੋਟ :**

## ਅਜੋਕੀ ਵਿੱਦਿਅਕ ਨੀਤੀ ’ਤੇ ਸੈਮੀਨਾਰ

ਇਸ ਇਕਾਈ ਵੱਲੋਂ ਅਜੋਕੀ ਵਿੱਦਿਅਕ ਨੀਤੀ ’ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਯਸ਼ਪਾਲ ਮੁੱਖ ਵਕਤਾ ਵਜੋਂ ਹਾਜ਼ਰ ਹੋਏ। ਉਨ੍ਹਾਂ ਆਪਣੀ ਤਕਰੀਰ ਵਿੱਚ ਸੰਸਾਰ ਬੈਂਕ ਦੀਆਂ ਨੀਤੀਆਂ ਅਨੁਸਾਰ ਚੱਲ ਰਹੀ ਵਿੱਦਿਅਕ ਨੀਤੀਆਂ ’ਤੇ ਵਿਸਥਾਰ ਨਾਲ ਚਾਨਣਾ ਪਾਇਆ। ਉਨ੍ਹਾਂ ਆਖਿਆ ਕਿ ਸਰਕਾਰਾਂ ਨਿੱਜੀਕਰਨ ਦੀਆਂ ਨੀਤੀਆਂ ਨੂੰ ਅਮਲ ਵਿੱਚ ਲਿਆ ਕੇ ਵਿਦਿਆਰਥੀਆਂ ਤੋਂ ਪੜ੍ਹਾਈ ਦਾ ਮੁਢਲਾ ਹੱਕ ਖੋਹਣ ’ਤੇ ਤੁਲੀਆਂ ਹੋਈਆਂ ਹਨ। ਉਨ੍ਹਾਂ ਤੱਥਾਂ ਸਮੇਤ ਵੱਖ ਵੱਖ ਕਮਿਸ਼ਨਾਂ ਦੀ ਕਾਰਗੁਜਾਰੀ ਦਰਸਾਉਂਦਿਆਂ ਅਜੋਕੀ ਵਿੱਦਿਅਕ ਨੀਤੀ ਨੂੰ ਲੋਕ ਵਿਰੋਧੀ ਦੱਸਿਆ। ਮੰਚ ਸੰਚਾਲਨ ਦੀ ਜਿੰਮੇਵਾਰੀ ਜਿੰਦਰ ਬਾਗਪੁਰ ਨੇ ਨਿਭਾਈ।

**ਗਿਆਨ ਸੈਦਪੁਰੀ**

# ਕੈਂਸਰ ਨੂੰ ਕਾਬੂ



ਇਕਬਾਲ ਰਾਮੂਵਾਲੀਆ

ਫ਼ਰਵਰੀ 2010 ਦੇ ਅੰਗੜਾਈ ਭਰਦਿਆਂ ਹੀ ਮੇਰੇ ਡਾਕਟਰਾਂ ਨੇ ਮੈਨੂੰ ਖਬਰ ਦਿੱਤੀ ਕਿ ਮੇਰੇ ਪਰਾਸਟੇਟ ਵਿੱਚ ਕੈਂਸਰ ਜਨਮ ਲੈ ਚੁੱਕੀ ਹੈ। ਉੱਧਰੋਂ ਮੇਰੇ ਸਰਜਨ ਨੇ 6 ਅਪ੍ਰੈਲ 2010 ਦੀ ਤਾਰੀਖ ਮੇਰੇ ਵੱਡੇ ਆਪਰੇਸ਼ਨ ਲਈ ਨਿਸ਼ਚਿਤ ਕਰ ਦਿੱਤੀ। ਆਪਰੇਸ਼ਨ ਦੀ ਤਾਰੀਖ ਤੋਂ ਹਫ਼ਤਾ ਕੁ ਪਹਿਲਾਂ, ਮੇਰੀਆਂ ਧੀਆਂ ਨੇ ਇੱਕ ਜਰਮਨ ਡਾਕਟਰ, ਡਾਕਟਰ ਜੋਹਾਨਾ ਬੁਡਵਿੱਗ ਵੱਲੋਂ ਕਰੜੀ ਖੋਜ ਉਪਰੰਤ ਲੱਭਿਆ ਫਾਰਮੂਲਾ ਤਲਾਸ਼ ਲਿਆ। ਆਪਰੇਸ਼ਨ ਤੋਂ ਬਾਅਦ ਮੇਰੀਆਂ ਧੀਆਂ ਨੇ ਡਾਕਟਰ ਨੂੰ ਪੁੱਛਿਆ ਕਿ ਪਰਾਸਟੇਟ ਤਾਂ ਨਿੱਕਲ ਗਿਆ ਪਰ ਕੀ ਇਸ ਦਾ ਮਤਲਬ ਹੈ ਕਿ ਕੈਂਸਰ ਦੁਬਾਰਾ ਨਹੀਂ ਹੋਵੇਗਾ? ਡਾਕਟਰ ਨੇ ਕਿਹਾ ਕਿ ਕੈਂਸਰ ਦਾ ਕੋਈ ਇਤਬਾਰ ਨਹੀਂ, ਇਹ ਦੁਬਾਰਾ ਵੀ ਹੋ ਸਕਦਾ ਹੈ। ਇਸ ਲਈ ਅਸੀਂ ਡਾਕਟਰ ਬੈਡਵਿਲ ਦਾ ਫਾਰਮੂਲਾ ਇਸਤੇਮਾਲ ਕਰਨਾ ਸ਼ੁਰੂ ਕਰਨਾ ਸ਼ੁਰੂ ਕਰ ਦਿੱਤਾ। ਹੁਣ ਗੱਲ ਏਥੇ ਖਲੋਤੀ ਹੈ ਕਿ ਮੈਂ 90 ਫ਼ੀਸਦੀ ਤੰਦਰੁਸਤ ਹਾਂ। ਬੁਡਵਿਗ ਫਾਰਮੂਲਾ ਮੈਂ ਦੋ ਵਾਰ ਸੇਵਨ ਕਰਦਾ ਹਾਂ ਤੇ ਹਰ ਰੋਜ਼ ਸਵੇਰੇ ਢਾਈ ਪਾਊਂਡ ਗਾਜਰਾਂ ਦਾ ਜੂਸ ਪੀਂਦਾ ਹਾਂ। ਇਹ ਦੋਵੇਂ ਵਸਤੂਆਂ, ਮੇਰੇ ਕੈਂਸਰ ਦੇ ਸੈੱਲਾਂ ਦਾ ਹੌਲੀ-ਹੌਲੀ ਸਫ਼ਾਇਆ ਕਰੀ ਜਾ ਰਹੀਆਂ ਹਨ।

ਕੈਂਸਰ ਦੀ ਦੁਬਾਰਾ ਆਮਦ ਨੂੰ ਰੋਕਣ ਲਈ ਮੈਂ ਆਪਣੀ ਤਰਜ਼-ਏ-ਜ਼ਿੰਦਗੀ ਵਿੱਚ ਇਨਕਲਾਬੀ ਤਬਦੀਲੀਆਂ ਲਿਆਂਦੀਆਂ ਹਨ। ਮੇਰੀਆਂ ਧੀਆਂ ਦੀ ਖੋਜ ਮੁਤਾਬਕ, ਛੇ ਚੀਜ਼ਾਂ ਕੈਂਸਰ ਲਈ ਖਾਦ ਦਾ ਕੰਮ ਕਰਦੀਆਂ ਹਨ: ਮੀਟ, ਸ਼ਰਾਬ, ਆਂਡਾ, ਦੁੱਧ-ਉਤਪਾਦ, ਮਿੱਠਾ (ਹਰ ਕਿਸਮ ਦਾ) ਤੇ ਰਿਫ਼ਾਇੰਡ ਤੇਲ (ਜਿਹੜ ਸਟੋਰਾਂ ਤੋਂ ਖਰੀਦਦੇ ਹਾਂ)। ਇਸ ਲਈ ਇਸ ਸਾਰੇ ਪਦਾਰਥ, ਕਾਲੀ ਚਾਹ ਤੇ ਕਾਫ਼ੀ ਮੈਂ ਆਪਣੀ ਜ਼ਿੰਦਗੀ 'ਚੋਂ ਉੱਕਾ ਹੀ ਮਨਫ਼ੀ ਕਰ ਮਾਰੇ ਨੇ। ਗਰੀਨ ਟੀ ਕਿਉਂਕਿ ਕੈਂਸਰ-ਵਿਰੋਧੀ ਹੈ, ਇਸ ਲਈ ਇਸ ਦੇ ਚਾਰ-ਪੰਜ ਕੱਪ ਮੈਂ ਪੂਰੀ ਦਿਹਾੜੀ 'ਚ ਪੀ ਜਾਂਦਾ ਹਾਂ। ਇਸ ਤੋਂ ਇਲਾਵਾ ਮੈਂ ਬਰਾਕਲੀ, ਗੋਭੀ ਤੇ ਟਮਾਟਰਾਂ ਨੂੰ ਆਪਣੇ ਭੋਜਨ ਵਿੱਚ ਵਿਸ਼ੇਸ਼ ਦਰਜਾ ਦਿੱਤਾ ਹੋਇਆ ਹੈ।

ਇਸ ਲਈ ਕੈਂਸਰ ਤੋਂ ਬਚਣ ਲਈ ਡਾਕਟਰਾਂ, ਸਿਹਤ ਵਿਗਿਆਨੀਆਂ ਤੇ ਖੋਜਕਾਰਾਂ ਦੀ ਸਲਾਹ ਮੰਨ ਕੇ ਮੀਟ, ਸ਼ਰਾਬ, ਆਂਡੇ, ਦੁੱਧ-ਉਤਪਾਦ, ਮਿੱਠੇ, ਤੇਲਾਂ ਅਤੇ ਤਲੀਆਂ ਵਸਤੂਆਂ ਨੂੰ ਆਪਣੀ ਤੇ ਆਪਣੇ ਪਰਿਵਾਰਾਂ ਦੀ ਜ਼ਿੰਦਗੀ 'ਚੋਂ ਦੇਸ਼-ਨਿਕਾਲਾ ਦੇ ਦਿਓ। ਤੰਦੂਰੀ ਮੱਛੀ ਦਾ ਸੇਵਨ ਹਫ਼ਤੇ 'ਚ ਤਿੰਨ-ਚਾਰ ਵਾਰ ਕਰਨਾ, ਕੈਂਸਰ ਨੂੰ ਦਬਾਉਣ ਲਈ ਬਹੁਤ ਲਾਭਦਾਇਕ ਹੈ। ਕੱਚੀ ਗੋਭੀ, ਬਰਾਕਲੀ, ਟਮਾਟਰ ਤੇ ਗਾਜਰਾਂ ਦਾ ਘਰ ਕੱਢਿਆ ਜੂਸ ਕੈਂਸਰ ਰੋਗ ਨੂੰ ਢੁੱਡਾਂ ਮਾਰ ਕੇ, ਸਰੀਰ ਦੇ ਨੇੜੇ ਨਹੀਂ ਫੜਕਣ ਦਿੰਦੇ।

**ਬੁਡਵਿਗ ਫਾਰਮੂਲੇ ਨੂੰ ਤਿਆਰ ਕਰਨ ਦਾ ਢੰਗ:-**ਇੱਕ ਕੌਲਾ ਤੇ ਹੈਂਡ ਬਲੈਂਡਰ ਖਰੀਦੋ। ਕਿਸੇ ਵੀ ਸਟੋਰ ਤੋਂ ਕੋਲਡ ਪ੍ਰਾਸੈੱਸਡ, ਅਲਸੀ ਦਾ ਤੇਲ ਖਰੀਦੋ। ਸਟੋਰਾਂ ਤੋਂ ਮਿਲਦਾ ਆਮ ਅਲਸੀ ਦਾ ਤੇਲ, ਕੋਲਡ-ਪ੍ਰਾਸੈੱਸਡ ਨਹੀਂ ਹੁੰਦਾ। ਇਸ ਲਈ ਯਕੀਨੀ ਬਣਾਓ ਕਿ ਖਰੀਦਿਆ ਜਾਣ ਵਾਲਾ ਤੇਲ ਕੋਲਡ-ਪ੍ਰਾਸੈੱਸਡ (ਯਾਨੀ ਕੱਚੀ ਘਾਣੀ ਦਾ) ਹੋਵੇ। ਕਿਸੇ ਵੀ ਕਰਿਆਨੇ ਦੀ ਦੁਕਾਨ ਤੋਂ ਫੈਟ-ਫਰੀ ਕਾਟਿਜ ਚੀਜ਼ ਭਾਵ ਸਪਰੇਟੇ ਦੁੱਧ ਦਾ ਪਨੀਰ ਲਵੋ। ਬਦਾਮ, ਅਖਰੋਟ, ਪਿਸਤਾ ਤੇ ਕਾਜੂ ਬਰਾਬਰ ਮਾਤਰਾ 'ਚ ਲੈ ਕੇ ਗਰਾਈਂਡਰ ਨਾਲ ਮੋਟੇ-ਮੋਟੇ ਦਲੋ ਤੇ ਕਿਸੇ ਡੱਬੇ 'ਚ ਸਾਂਭ ਲਵੋ ਤਾਂ ਕਿ ਤੁਸੀਂ ਇਸ ਨੂੰ ਦੋ ਕੁ ਚਮਚੇ ਮਾਤਰਾ ਵਿੱਚ ਹਰ ਰੋਜ਼ ਵਰਤ ਸਕੋ।

ਹਰ ਰੋਜ਼ ਸਵੇਰੇ ਤਿੰਨ ਵੱਡੇ ਚਮਚੇ ਤੇਲ ਤੇ ਛੇ ਚਮਚੇ ਕਾਟਿਜ ਚੀਜ਼, ਕੌਲੇ 'ਚ ਪਾਓ, ਚਮਚੇ ਟੀਸੀ-ਕੱਢਵੇ ਨਹੀਂ ਸਗੋਂ ਪੱਧਰੇ ਰੱਖਣੇ ਹਨ। ਇਹਨਾਂ ਦੋਹਾਂ ਪਦਾਰਥਾਂ ਨੂੰ ਹੈਂਡ ਬਲੈਂਡਰ ਨਾਲ ਤਕਰੀਬਨ 45-50 ਸਕਿੰਟ ਘੋਟੋ ਤਾਂ ਇਹ ਗਾੜ੍ਹਾ ਪੇਸਟ ਬਣ ਜਾਵੇਗਾ ਜਿਸ ਵਿੱਚ ਤੇਲ ਦਾ ਨਾਮੋਨਿਸ਼ਾਨ ਨਹੀਂ ਦਿਸਣਾ ਚਾਹੀਦਾ। ਤੁਹਾਡਾ ਕੈਂਸਰ ਦਾ ਫਾਰਮੂਲਾ ਤਿਆਰ ਹੈ। ਹੁਣ ਇਸ ਵਿੱਚ ਬਦਾਮ, ਅਖਰੋਟ, ਕਾਜੂ ਆਦਿ ਦੇ ਚੂਰੇ ਦੇ ਦੋ ਕੁ ਚਮਚ ਮਿਲਾ ਲਓ। ਸੇਬ, ਨਾਸ਼ਪਤੀ, ਬਲਿਊ ਬੈਰੀ, ਆੜੂ, ਅਲੂਚਾ (ਪਲੱਮ) ਜਾਂ ਆਪਣੀ ਪਸੰਦ ਦੇ ਹੋਰ ਫਰੂਟ ਥੋੜ੍ਹੀ-ਥੋੜ੍ਹੀ ਮਾਤਰਾ 'ਚ ਬਰੀਕ-ਬਰੀਕ ਕੱਟ ਕੇ ਸੁੱਟ ਲਓ। ਜਿੰਨ੍ਹਾਂ ਲੋਕਾਂ ਨੂੰ ਸ਼ੂਗਰ/ਕੈਂਸਰ ਦੀ ਸ਼ਿਕਾਇਤ ਹੈ, ਉਹ ਦਿਹਾੜੀ 'ਚ ਦੋ ਵਾਰੀ ਤੇ ਜਿੰਨ੍ਹਾਂ ਨੇ ਇਹਨਾਂ ਬੀਮਾਰੀਆਂ ਤੋਂ ਬਚਣ ਦਾ ਅਗਾਊਂ ਇੰਤਜ਼ਾਮ ਕਰਨਾ ਹੈ ਉਹ ਸਵੇਰੇ ਇੱਕ ਵਾਰੀ ਖਾਣ। ਤੇਲ ਤੇ ਚੀਜ਼ (ਪਨੀਰ) ਨੂੰ ਹਰ ਰੋਜ਼ ਤਾਜਾ ਮਿਲਾਉਣਾ ਹੈ ਅਤੇ ਵੀਹ-ਪੱਚੀ ਮਿੰਟਾਂ ਦੇ ਅੰਦਰ ਸੇਵਨ ਕਰ ਲੈਣਾ ਹੈ।

*# 905-792-7357*

## ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17. ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਮੁਲਾਕਾਤਾਂ
29. ਅੰਧ ਵਿਸ਼ਵਾਸਾਂ ਦਾ ਜੂੜ ਕਿਵੇਂ ਵੱਢੀਏ
30. ਆਡੀਓ ਕੈਸਿਟ ਤਰਕਸ਼ੀਲ ਵਿਚਾਰ
31. ਟੀ.ਵੀ. ਸੀਰੀਅਲ, 'ਤਰਕ ਦੀ ਸਾਣ 'ਤੇ'

## ਮੀਲ ਪੱਥਰ ...






ਲੋਕਾਂ ਨੂੰ ਸਾਹਿਤ ਨਾਲ ਜੋੜ ਕੇ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ-ਪ੍ਰਸਾਰ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਹਾਲੀ ਇਕਾਈ ਵੱਲੋਂ ਜੋਨ ਪ੍ਰਧਾਨ ਜਰਨੈਲ ਕ੍ਰਾਂਤੀ ਦੀ ਪਹਿਲ ਕਦਮੀਂ 'ਤੇ ਸ਼ਹੀਦ ਭਗਤ ਸਿੰਘ ਲਾਇਬਰੇਰੀ, ਬਲੌਂਗੀ ਦੀ ਸਥਾਪਨਾ ਕੀਤੀ ਗਈ। ਇਸ ਵਿੱਚ ਪੰਜਾਬੀ ਸਾਹਿਤ ਦੀ ਹਰੇਕ ਵਿਧਾ ਦੀਆਂ ਲਗਭਗ 1700 ਪੁਸਤਕਾਂ ਬਾਲਗਾਂ ਲਈ ਅਤੇ 500 ਪੁਸਤਕਾਂ ਬੱਚਿਆਂ ਲਈ ਮੌਜੂਦ ਹਨ। ਲਾਇਬਰੇਰੀ ਰੋਜ਼ਾਨਾ 11 ਤੋਂ 2 ਵਜੇ ਤੱਕ ਖੁਲ੍ਹਦੀ ਹੈ। ਜਿੱਥੇ ਕੰਪਿਊਟਰ ਅਤੇ ਇੰਟਰਨੈੱਟ ਦੀ ਸਹੂਲਤ ਵੀ ਹੈ। ਇੱਥੇ ਹੀ ਮਨੋਰੋਗ ਮਸ਼ਵਰਾ ਸਿਹਤ ਕੇਂਦਰ ਵੀ ਹੈ। ਥੋੜ੍ਹੇ ਹੀ ਸਮੇਂ ਵਿੱਚ ਇਸ ਲਾਇਬਰੇਰੀ ਨੇ ਲੋਕ ਮਨਾਂ 'ਤੇ ਗਹਿਰੀ ਛਾਪ ਛੱਡੀ ਹੈ। ਇਹ ਸਮਾਜ ਨੂੰ ਸੇਧ ਦੇਣ ਦਾ ਗਿਣਨਯੋਗ ਕਾਰਜ ਹੈ। ਇਹ ਯਤਨ ਪ੍ਰੇਰਨਾ ਸ੍ਰੋਤ ਹੈ ਤੇ ਲੋਕਾਂ ਲਈ ਮਾਰਗ ਦਰਸ਼ਕ ਵੀ। ਇਸ ਯਤਨ ਨੂੰ ਇੱਕ ਲਹਿਰ ਬਣਾਉਣ ਦੀ ਲੋੜ ਹੈ।

.... ਅਦਾਰਾ

ਜਿਲਦ ਨੰ. 10 ਰਜਿ ਨੰ: PUNPUN/2002/5393 ਅੰਕ : 5

## ਵਧਦੇ ਕਦਮ ...



ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾ ਜਥੇਬੰਦਕ ਮੁਖੀ ਬਲਵਿੰਦਰ ਬਰਨਾਲਾ ਮਾਨਸਾ ਜੋਨ ਦੇ ਤਰਕਸ਼ੀਲ ਆਗੂਆਂ/ਵਰਕਰਾਂ ਨੂੰ ਸੰਬੋਧਨ ਕਰਦੇ ਹੋਏ।

ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਤ੍ਰਿਪੜੀ (ਪਟਿਆਲਾ ) ਵਿਖੇ ਪਟਿਆਲਾ ਇਕਾਈ ਦੇ ਆਗੂ ਸ਼੍ਰੀ ਜਨਕ ਰਾਜ ਬੱਚਿਆ ਨੂੰ ਸੰਬੋਧਨ ਕਰਦੇ ਹੋਏ।





ਸ਼ਾਹਕੋਟ ਇਕਾਈ ਵੱਲੋਂ ਮੌਜੂਦਾ ਵਿੱਦਿਅਕ ਨੀਤੀ 'ਤੇ ਕਰਵਾਏ ਗਏ ਸੈਮੀਨਾਰ ਨੂੰ ਸੰਬੋਧਨ ਕਰਦੇ ਹੋਏ ਸ਼੍ਰੀ ਯਸ਼ਪਾਲ

If undelivered please return to :

**Tarksheel**
Tarksheel Bhawan, Tarksheel Chowk,
Sanghera Bye Pass, BARNALA-148101
Post Box No. 55

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ........................................................

........................................................

........................................................